ਜਾਈਐ ਤਾਂ ਮਰਦਾਨੇ ਆਖਿਆ ਜੀ ਮੈਂ ਕਿਆ ਜਾਨਾਂ ਅੱਗਾ ਤੇਰਾ ਅਤੇ ਪਿੱਛਾ ਮੇਰਾ ਜਿਧਰ ਜਾਣੇ ਤਿਧਰ ਚਲ ਫਿਰ ਗੁਰੂ ਨਾਨਕ ਕਹਿਆ ਚਲ ਮਰਦਾਨਾ ਹਿਕ ਤ੍ਰਿਖਾਣ ਲਲੋ ਏਮਨਾ ਬਾਦ ਦੇ ਪਰਗਣੇ ਰਹਿੰਦਾ ਹੈ ਅਤੇ ਸਾਧ ਹੈ ਉਸਦਾਂ ਦਰਸ਼ਨ ਕਰ ਆਵੀਐ ॥

## ਸਾਖੀ ਹੋਰ ਚਲੀ

ਤਾਂ ਮਰਦਾਨੇ ਆਖਿਆ ਭਲਾ ਜੀ ਚਲੋ ਤਾਂ ਸੁਲਤਾਨਪੁਰੋਂ ਵਿਦਾ ਹੋਕਰ ਚਲੇ ਸੱਤਾਂ ਦਿਨਾਂ ਵਿਚ ਲਾਲੋ ਦੇ ਘਰ ਜਾਇ ਵੜੇ ਤਾਂ ਲਾਲੋ ਅੱਗੇ ਬੈਠਾ ਕਿੱਲੇ ਘੜਦਾ ਆਹਾ ਦੇਖੇ ਤਾਂ ਹਿਕ ਤਪਾ ਜੋਹ ਹੈ ਅਤੇ ਗਲ ਜੰਞੂ ਹੈਸੁ ਅਤੇ ਹਿਕ ਡੂਮੇਟਾ ਨਾਲ ਹੈਸੁ ਤਾਂ ਲਾਲੋ ਅੱਗੋਂ ਉਠ ਖੜਾ ਹੋਯਾ ਗੁਰੂ ਨਾਨਕ ਆਖਿਆ ਬੈਠ ਭਾਈ ਲਾਲੋ ਬੈਠਕੇ ਕਿਰਤ ਕਰ ਤਾਂ ਲਾਲੋ ਬੈਠਕੇ ਪੁੱਛਣ ਲੱਗਾ ਜੀ ਮਹਿਰਮ ਨਾਹੀਂ ਤੁਸੀ ਜਾਹਰ ਕਰੋ ਗੁਰੂ ਨਾਨਕ ਆਖਿਆ ਭਾਈ ਲਾਲੋ ਅਸੀ ਪਰਦੇਸੀ ਆਹੇ ਤਾਂ ਫਿਰ ਲਾਲੋ ਆਖਿਆ ਜੀ ਪਰਦੇਸੀ ਤਾਂ ਸੱਭੋ ਸੰਸਾਰ ਹੈ ਪਰ ਤੁਸੀ ਮੁਲੰਮਾ ਛੋਡ ਦੇਹੋ ਤੁਸੀ ਭਲੇ ਲੋਕ ਨਦਰ ਆਂਵਦੇ ਹੋ ਜਿਉਂਦੀ ਤਿਉਂ ਆਖੋ ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਤੂੰ ਜਾਣਦਾ ਹੈਂ ਕੋਈ ਅਜਾਣ ਹੋਵੈ ਤਾਂ ਆਖ਼ੀਐ ਜਾਣਦੇ ਨੂੰ ਕਿਆ ਆਖੀਐ ਤਾਂ ਲਾਲੋ ਬੋਲਿਆ ਕਰਤਾਰ ਦੀ ਕਰਤਾਰ ਜਾਣੈ ਪਰ ਓਹ ਜੋ ਨਾਨਕ ਸਾਧ ਪ੍ਰਗਟ ਹੋਯਾ ਹੈ ਮੈਨੂੰ ਤੂੰ ਓਹ ਨਜ਼ਰ ਆਵਨਾ ਹੈਂ ਫਿਰ ਗੁਰੂ ਨਾਕ ਕਹਿਆ ਭਾਈ ਲਾਲੋ ਪੁੱਛਦਾ ਕਿਉਂ ਹੈਂ ਤਾਂ ਲਾਲੋ ਕਹਿਆ ਜੀ ਅਸਾਂਡੀ ਕੱਚੀ ਮੱਤ ਹੈ ਅਸੀ ਕਿਆ ਜਾਣਦੇ ਹਾਂ ਤਾਂ ਫਿਰ ਗੁਰੂ ਨਾਨਕ ਕਹਿਆ ਭਾਈ ਲਾਲੋ ਅਹਿ ਕੱਚੀ ਮੱਤ ਵਾਲਿਆਂ ਦਾ ਆਖਣ ਨਾਹੀਂ ਤਾਂ ਫਿਰ ਭਾਈ ਲਾਲੋ ਕਹਿਆ ਜੀ ਤੁਸਾਡਾ ਨਾਉਂ ਕਿਆ ਹੈ ਤਾਂ ਫਿਰ ਮਰਦਾਨਾ ਬੋਲਿਆ ਭਾਈ ਲਾਲੋ ਇਨਾਂ ਦਾ ਨਾਉਂ ਨਾਨਕ ਨਿਰੰਕਾਰੀ ਹੈ ਅਤੇ ਮੇਰਾ ਨਾਉਂ ਮਰਦਾਨਾ ਮਿਰਾਸੀ ਹੈ ਤਾਂ ਲਾਲੋ ਪੈਰਾਂ ਤੇ ਢਹਿ ਪਿਆ ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਤੁਸਾਡਾ ਅਸਾਡਾ ਏਹੋ ਬਚਨ ਆਹਾ ਤਾਂ ਫਿਰ ਲਾਲੋ ਕਹਿਆ ਅੱਗੇ ਛੇੜਨੀ ਨਾਹੀਂ ਅੰਦਰ ਦੀ ਅੰਦਰ ਰੱਖਣੀ ਜ਼ਾਹਰ ਨਾਹੀਂ ਕਰਨੀ ਤਾਂ ਗੁਰੂ ਨਾਨਕ ਹੱਸਿਆ ਤਾਂ ਲਾਲੋ ਕਹਯਾ ਜੀ ਕਯੋਂ ਹਸੇ ਫਿਰ ਗੁਰੂ ਨਾਨਕ ਕਹਯਾ ਭਾਈ ਲਾਲੋ ਕਿੱਥੇ ਛਪਿਆਂ ਭੀ ਰਹੀਐ ਤਾਂ ਛਿਪੀ ਨਾਹੀਂ ਰਹਿੰਦੀ ਤਾਂ ਫਿਰ ਲਾਲੋ ਆਖਿਆ ਜੀ ਰਜਾਇ ਤੁਸਾਡੀ ਅਸੀ ਕੀ ਆਖੀਐ ਏਹ ਗੱਲ ਕਰਕੇ ਲਾਲੋ ਰਸੋਈ ਦੇ ਆਹਰ ਹੁਆ ਫਿਰ ਮਰਦਾਨੇ ਗੁਰੂ ਜੀ ਨੂੰ ਪੁੱਛਿਆ ਜੋ ਏਹ ਲਾਲੋ ਕੋਈ ਪੂਰਨ ਪੁਰਖ ਹੈ ਤਾ ਗੁਰੂ ਜੀ ਆਖਯਾ ਏਹ ਅਤੇ ਓਹ ਅਤੇ ਤੁਸੀ ਅਸੀ ਕਿਤਨੇ ਜੁਗ ਅਕੱਠੇ ਹੁੰਦੇ ਆਏ ਆਹੇ ਤਾਂ ਮਰਦਾਨੇ ਪੁੱਛਿਆ ਜੀ ਅਸਾਂ ਤਾਂ ਸੁਣਿਆ ਹੈ ਜੋ ਪੂਰਨ ਪੁਰਖ ਵਤ ਜਨਮ ਨਾਹੀਂ ਆਂਵਦੇ ਫਿਰ ਗੁਰੂ ਜੀ ਆਖਯਾ ਮਰਦਾਨਯਾ ਜੋ ਅਵਤਾਰ ਦੀ ਪੂਜਾ ਕਰਦੇ ਹੈਨ ਭਾਵੇਂ ਕੇਹਾ ਭਗਤ ਹੋਵੇ ਤਾਂ ਫਿਰ ਜਨਮ ਆਵਦਾ ਹੈ ਅਰ ਜੇ ਨਿਰਗੁਣੀ ਹੋਵੇ ਅਤੇ ਬਾਂਛਾ ਕਾਈ ਚਿਤਵੇ ਨਾਹੀਂ ਬਿਨਾਂ ਪਮੇਸ਼ਰ ਥੀਂ ਤਾਂ ਓਹ ਜਨਮ ਨਹੀਂ ਆਂਵਦੇ ਨਾਹੀਂ ਤਾਂ ਵਾਸ਼ਨਾ ਜਨਮ ਲੈ ਆਂਵਦੀ ਹੈ ਅਤੇ ਜੋ ਹਿਕ ਨਿਰੰਕਾਰ ਦੀ ਵਾਸ਼ਨਾ ਕਰਦਾ ਹੈ ਅਤੇ ਨਿਰੰਕਾਰ

ਵਿਚ ਭੇਦ ਕੋਈ ਨਹੀਂ ਜਾਣਦਾ ਤਾਂ ਓਹ ਪੁਰਖ ਜਨਮ ਨਾਹੀਂ ਆਂਵਦਾ ਅਤੇ ਸੁਣ ਮਰਦਾਨਾ ਅਵਤਾਰ ਦਾ ਸਿਮਰਨ ਕਰੇ ਅਤੇ ਕਾਈ ਵਾਸ਼ਨਾ ਕਰੇ ਤਾਂ ਭੀ ਚੌਰਾਸੀ ਭੋਗੇਗਾ ਮਰਦਾਨਾ ਏਹ ਬਚਨ ਸੱਤ ਪਰਤੀਤ ਕਰ ਜਾਣੇ ਅਤੇ ਮਰਦਾਨਾ ਕਰਤਾਰ ਦੇ ਹੁਕਮ ਨਾਲ ਅਸੀ ਤਾਂ ਕਈ ਜਨਮ ਖੇਡਦੇ ਆਏ ਹਾਂ ਤਾਂ ਲਾਲੋ ਰਸੋਈ ਤੱਯੀਆਰ ਕਰਕੇ ਸੱਦਣ ਆਯਾ ਤਾਂ ਲਾਲੋ ਆਖਿਆ ਗੁਰੂ ਜੀ ਪ੍ਰਸਾਦ ਤੱਈਆਰ ਹੈ ਤਾਂ ਗੁਰੂ ਨਾਨਕ ਆਖਿਆ ਭਾਈ ਲਾਲੋ ਏਥੇ ਹੀ ਲਿਆਉ ਤਾਂ ਲਾਲੋ ਆਖਿਆ ਜੀ ਤੁਸਾਡੇ ਗਲ ਵਿੱਚ ਜੰਞੂ ਹੈਗਾ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਲਾਲੋ ਜਿਤਨੀ ਧਰਤੀ ਤਿਤਨਾ ਚਉਕਾ ਏਥੇ ਹੀ ਲੈ ਆਉ ਤਾਂ ਲਾਲੋ ਪ੍ਰਸਾਦ ਲੈਕਰ ਅੱਗੇ ਆਣ ਰੱਖਿਆ ਜਾਂ ਮਰਦਾਨਾ ਦੇਖੇ ਤਾਂ ਕੋਧਰੇ ਦੀ ਰੋਟੀ ਅਤੇ ਸਰਹੋਂ ਦੀ ਪਿੰਨੀ ਹੈ ਤਾਂ ਮਰਦਾਨੇ ਗਿਣਤੀ ਖਾਧੀ ਤਾਂ ਗੁਰੂ ਨਾਨਕ ਅੰਤਰਜਾਮੀ ਆਹਾ ਤਾਂ ਗੁਰੂ ਜੀ ਮਰਦਾਨੇ ਨੂੰ ਪੁੱਛਿਆ ਕਜੋਂ ਮਰਦਾਨਾ ਤਾਂ ਮਰਦਾਨੇ ਆਖਿਆ ਸੁੱਖ ਜੀ ਗੁਰੂ ਨਾਨਕ ਆਖਿਆ ਭਾਈ ਮਰਦਾਨਾ ਖਾਵੇਂਗਾ ਤਾਂ ਆਖੇਂਗਾ ਤਾਂ ਮਰਦਾਨੇ ਟੁੱਕਰ ਭੰਨ ਕਰ ਮੂੰਹ ਵਿੱਚ ਪਾਯਾ ਤੇ ਅੰਮ੍ਰਿਤ ਦਾ ਸੁਆਦ ਆਯਾ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਦੇਹ ਖਾਂ ਖ਼ਬਰ ਪ੍ਰਸਾਦ ਕੇਹਾਕੁ ਹੈ ਤਾਂ ਮਰਦਾਨੇ ਆਖਿਆ ਜੀ ਕੇਡਾਕੁ ਸੁਵਾਬ ਲਵਾਂ ਤਾਂ ਲਾਲੋ ਆਖਿਆ ਜੀ ਤੂ ਨਿਰੰਕਾਰੀ ਹੈਂ ਤੁਸਾਂ ਪ੍ਰਸਾਦ ਵੱਲੋਂ ਵੇਖਣਾ ਨਾਹੀਂ ਤੁਸੀ ਅਸਾਡੀ ਵੱਲੋਂ ਦੇਖਣਾ ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਜੀ ਕੋਈ ਅੰਮਿਰਤ ਜੋ ਆਖੀਦਾ ਹੈ ਸੋ ਤੁਹਿ ਪ੍ਰਸਾਦ ਵਿੱਚ ਪਾਯਾ ਹੈ ਤਾਂ ਭਾਈ ਲਾਲੋ ਮੱਥਾ ਟੇਕਿਆ ਆਖਿਓਸ ਜੀ ਤੁਧ ਮੈਨੂੰ ਅੱਜ ਨਿਹਾਲ ਕੀਤਾ ਅਤੇ ਮੇਰੀ ਜਨਮ ਜਨਮ ਦੀ ਮਲ ਲਾਹੀਆ ਲਾਲੋ ਕਹਿਆ ਜੀ ਤੈਂ ਮੈਨੂੰ ਨਿਹਾਲ ਕੀਤਾ ਹੈ ਤਾਂ ਮਰਦਾਨੇ ਨੂੰ ਗੁਰੂ ਨਾਨਕ ਕਹਿਆ ਆਖ ਮਰਦਾਨਾ ਕਿਧਰ ਚਲਦਾ ਹੈਂ ਤਾਂ ਮਰਦਾਨੇ ਆਖਿਆ ਜੀ ਜਿਧਰ ਤੁਸਾਡੀ ਖ਼ੁਸ਼ੀ ਹੋਵੈ ਫੇਰ ਗੁਰੂ ਨਾਨਕ ਕਹਿਆ ਮਰਦਾਨਾ ਤੂੰ ਆਖਹਿ ਸੋਈ ਕਰੀਐ ਮਰਦਾਨੇ ਕਹਿਆ ਜੀ ਮੈਂ ਆਖ ਨਾਹੀਂ ਸਕਦਾ ਪਰ ਜੀ ਇਸ ਧਰਤੀ ਅਸਾਡੀ ਨਿੰਦਿਆ ਬਹੁਤ ਹੌਂਦੀ ਹੈ ਫਿਰ ਗੁਰੂ ਨਾਨਕ ਆਖਿਆ ਦੇਖ ਭਾਈ ਮਰਦਾਨਾ ਤਿਨ ਦਿਨ ਅਸੀ ਲਾਲੋ ਦੇ ਘਰ ਰਹੇ ਆਹੇ ਆਤਮਾ ਸੁਪ੍ਰਸੰਨ ਰਹਿਆ ਹੈ ਹੁਣ ਲਾਲੋ ਥੋਂ ਵਿਦਾ ਲੀਜੈ ਅਤੇ ਇਥੇ ਦੁਖਣਾ ਦੁਖਾਵਣਾ ਪਉਸੀ ਅਸੀ ਫ਼ਕੀਰ ਆਹੇ ਅਸਾਂ ਕਿਸੇ ਨਾਲ ਪਰੋਜਨ ਨਹੀਂ ਜਿੱਥੇ ਸਾਧ ਮੂਰਤ ਹੈ ਤਿੱਥੇ ਅਸਾਡੀ ਰਹਿਤ ਹੈ ਤਾਂ ਮਰਦਾਨੇ ਆਖਿਆ ਜੀ ਮੇਰੇ ਮਨ ਦੀ ਬੁੱਝੀਆ ਜਿਸ ਗਲੀ ਕੂਚੇ ਆਇ ਨਿਕਲਦੇ ਆਹੇ ਸੋਈ ਅਸਾਨੋਂ ਆਖਦੇ ਹੈਨ ਜੋ ਏਹ ਕੋਈ ਵਡੇ ਸ਼ੂਦ੍ਰ ਹੈਨ ਅਤੇ ਅਸਾਂ ਨੂੰ ਆਖਦੇ ਹੈਨ ਆਏ ਹੈਨ ਕੁਰਾਹੀ ਤੇਰੀ ਤੂੰ ਜਾਣ ਪਰ ਅਸੀ ਤਾਂ ਦੁਖ ਜਾਂਦੇ ਆਹੇ ਪਰਭਾਤ ਹੋਈ ਤਾਂ ਗੁਰੂ ਨਾਨਕ ਆਖਿਆ ਭਾਈ ਲਾਲੋ ਤੈਨੂੰ ਕਰਤਾਰ ਚਿੱਤ ਆਵੈ ਅਸਾਂ ਨੂੰ ਖ਼ੁਸ਼ੀ ਕਰ ਅਸੀ ਹੁਣ ਰਮਦੇ ਝਮਦੇ ਖੇਲੀਏਂਗੇ ਤਾਂ ਲਾਲੋ ਆਖਿਆ ਗੁਰੂ ਜੀ ਅਸਾਂ ਵਿਚ ਅਵੱਗਿਆ ਕਿਆ ਪਈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਲਾਲੋ ਤੁਸ ਵਿਚ ਅਵੱਗਿਆ ਕਾਈ ਨਾਹੀਂ ਪਰ ਅਸਾਂ ਪਾਸੋਂ ਸੰਸਾਰ ਦੁਖਦਾ ਹੈ ਤਾਂ ਲਾਲੋ ਆਖਿਆ ਜੀ

ਤੁਸੀ ਪਰਮੇਸ਼ਰ ਦੀ ਜਾਤ ਹੋ ਤੁਸਾਂ ਪਾਸੋਂ ਕਿਆ ਕੋਈ ਦੁਖੇਗਾ ਤੁਸਾਂ ਕਿਸੇ ਨਾਲ ਕਾਈ ਸਾਂਝ ਰੱਖੀ ਨਾਹੀਂ ਤੁਸਾਡੀ ਸਾਂਝ ਪਰਮੇਸ਼ਰ ਨਾਲ ਇਕ ਸਾਧਾਂ ਸੰਤਾਂ ਨਾਲ ਹੈ ਗੁਰੂ ਨਾਨਕ ਕਹਿਆ ਲਾਲੋ ਤੁਸੀ ਸਚ ਆਖਦੇ ਹੋ ਪਰ ਲਾਲੋ ਸੈਂਸਾਰ ਵਿਕਰਾਲ ਰੂਪ ਹੈ ਆਪਣੀਆਂ ਭਾਂਵਦੀਆਂ ਕਰਦਾ ਹੈ ਭਾਣਾ ਮੰਨਦੇ ਨਾਹੀਂ ਤਾਂ ਫਿਰ ਲਾਲੋ ਕਹਿਆ ਜੀ ਤੁਸੀ ਅੰਦਰ ਬੈਠੇ ਰਹੋ ਜੇਹਾ ਰੁੱਖਾ ਅਲੂਣਾ ਟੁਕੜਾ ਹੈ ਤੇਹਾ ਤੁਸਾਡੇ ਅੱਗੇ ਹੈ ਭਾਈ ਲਾਲੋ ਸੈਂਸਾਰ ਪਾਸੋਂ ਕਰਤਾਰ ਰੱਖੈ ਤਾਂ ਰਹੀਐ ਹੁਣ ਤੂੰ ਅਸਾਂ ਨੂੰ ਵਿਦਾ ਦੇਹ ਤਾਂ ਫਿਰ ਲਾਲੋ ਆਖਿਆ ਤੁਸੀ ਕੋਈ ਦਿਹਾੜਾ ਈਹਾਂ ਗੁਜਰਾਨ ਕਰੋ ਗੁਰੂ ਨਾਨਕ ਕਹਿਆ ਸੁਣ ਭਾਈ ਲਾਲੋ ਤੇਰਾ ਹੋਂਦਾ ਕੋਈ ਨਾਹੀਂ ਪਰ ਅਸਾਂ ਥੋਂ ਕੋਈ ਦੁਖੇਗਾ ਅਸੀ ਜਾਂਣਦੇ ਆਹੇ ਅਤੇ ਮਰਦਾਨੇ ਦਾ ਭੀ ਦਿਲ ਉਦਾਸ ਹੋਯਾ ਹੈ ਲਾਲੋ ਆਖਿਆ ਜੀ ਹਿਕ ਮਹੀਨਾ ਤਾਂ ਜਿਉਂ ਕਿਉਂ ਰਹੋ ਫਿਰ ਗੁਰੂ ਨਾਨਕ ਆਖਿਆ ਮਰਦਾਨਾ ਭਾਈ ਲਾਲੋ ਦਾ ਭੀ ਆਖਿਆ ਮੰਨੀਐ ਤਾਂ ਮਰਦਾਨੇ ਆਖਿਆ ਜੀ ਭਲਾ ਹੋਵੈ ਲਾਲੋ ਪਾਸ ਗੁਰੂ ਨਾਨਕ ਟਿਕਿਆ ਦਿਨ ਦੁਇ ਗੁਜਰੇ ਤਾਂ ਮਰਦਾਨੇ ਆਖਿਆ ਜੀ ਤੁਸੀ ਤਾਂ ਮਹੀਨਾ ਟਿਕੇ ਹੋ ਮੈਨੂੰ ਹੁਕਮ ਕਰੋ ਤਾਂ ਤਲਵੰਡੀਓਂ ਫਿਰ ਆਵਾਂ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਤੂਹਿ ਅਸਾਡੇ ਨਾਲ ਰਹਿਣਾ ਹੈ ਕਿੱਥੇ ਜਾਂਦਾ ਹੈਂ ਤਾਂ ਮਰਦਾਨੇ ਆਖਿਆ ਜੀ ਮੈਂ ਥੋੜੇ ਦਿਨਾਂ ਵਿਚ ਫਿਰ ਆਂਵਦਾ ਹਾਂ ਤਾਂ ਗੁਰੂ ਨਾਨਕ ਆਖਿਆ ਜਾਹ ਭਾਈ ਮਰਦਾਨਾ ਪਰ ਝਬ ਆਵੀਂ ਮਰਦਾਨਾ ਗੁਰੂ ਨਾਨਕ ਥੋਂ ਵਿਦਾ ਲੈ ਕਰ ਤਲਵੰਡੀ ਗਿਆ ਗੁਰੂ ਨਾਨਕ ਦਿਨ ਜੰਗਲ ਵਿਚ ਕੱਟੇ ਅਤੇ ਰਾਤ ਨੂੰ ਲਾਲੋ ਪਾਸ ਰਹੇ ਜਾਂ ਦਿਨ ਪੰਦ੍ਰਾਂ ਗੁਜਰੇ ਤਾਂ ਮਲਕ ਭਾਗੋਂ ਹੇਰੜ ਖੱਤ੍ਰੀ ਸਰੀਣ ਸੀ ਉਸ ਬ੍ਰਹਮਭੋਜ ਕੀਤਾ ਚਾਰੇ ਵਰਨ ਨੂੰ ਨਿਉਤਾ ਦਿੱਤਾ ਬ੍ਰਹਮਣ ਦੀ ਨਦਰ ਗੁਰੂ ਨਾਨਕ ਭੀ ਪੈਆ ਤਾਂ ਬ੍ਰਹਮਣ ਗੁਰੂ ਨਾਨਕ ਨੂੰ ਆਂਖ਼ਿਆ ਮਲਕ ਬ੍ਰਹਮਭੋਜ ਕੀਤਾ ਹੈ ਸੱਭੇ ਨਗਰ ਲੋਕ ਨਿਵਦੇ ਹੈਨ ਤੂ ਭੀ ਆਵੇਂ ਗੁਰੂ ਨਾਨਕ ਆਖਿਆ ਸੁਣ ਪਾਂਧਾ ਅਸੀ ਫ਼ਕੀਰ ਆਹੇ ਅਸੀ ਕਿਨਾਂ ਵਿਚ ਆਹਾਂ ਤਾਂ ਬ੍ਰਹਮੇ ਕਹਿਆ ਤੂੰ ਅੱਗੇ ਹੀ ਕੁਰਾਹੀ ਆਖੀਦਾ ਹੈਂ ਅਤੇ ਜੇ ਬ੍ਰਹਮ ਭੋਜ ਵਿਚ ਨਾ ਆਇਓਂ ਤਾਂ ਮਲਕ ਭਾਗੋ ਰੰਜ ਹੋਵੀਗਾਂ ਤੂ ਜਾਣ ਜਾਂ ਬ੍ਰਹਮਭੋਜ ਹੋਯਾ ਤਾਂ ਨਾਨਕ ਜੀ ਨ ਗਿਆ ਲਾਲੋ ਦੇ ਗੁਜਰਾਨ ਕੀਤੀ ਤਾਂ ਬ੍ਰਹਮਣ ਮਲਕ ਪਾਸ ਚੁਗਲੀ ਖਾਧੀ ਅਤੇ ਬ੍ਰਹਮਣ ਦੁਸ਼ਟੀ ਅੱਗੇ ਭੀ ਕਰਦ ਆਹਾ ਤਾਂ ਬ੍ਰਹਮਣ ਮਲਕ ਨੂੰ ਕਹਿਆ ਜੀ ਨਾਨਕ ਤਪਾ ਤੁਸਾਡੇ ਬ੍ਰਹਮ ਭੋਜ ਵਿਚ ਆਇਓ ਨਾਹੀਂ ਤਾਂ ਮਲਕ ਬ੍ਰਹਮਣ ਨੂੰ ਪੁੱਛਿਆ ਪਾਂਧਾ ਤਉ ਨਿਉਤਾ ਪਾਇਆ ਆਹਾ ਤਾਂ ਬ੍ਰਹਮਣ ਕਹਿਆ ਜੀ ਮੈਂ ਬਹੁਤ ਤਹੂਤ ਕੀਤੀ ਆਹੀ ਤਾਂ ਮਲਕ ਬ੍ਰਹਮਣ ਨੂੰ ਕਹਿਆ ਜਾਹ ਉਸ ਤਾਈਂ ਸੱਦ ਲੈ ਆਉ ਤਾਂ ਬ੍ਰਹਮਣ ਲਾਲੋ ਦੇ ਘਰ ਗਿਆ ਤਾਂ ਬ੍ਰਹਮਣ ਲਾਲੋ ਨੂੰ ਕਹਿਆ ਨਾਨਕ ਤਪਾ ਏਥੇ ਹੈ ਤਾਂ ਲਾਲੋ ਆਖਿਆ ਜੀ ਆਹੋ ਐਥੇ ਹੈ ਤਾਂ ਬ੍ਰਹਮਣ ਆਖਿਆਂ ਲਾਲੋ ਬਾਹਰ ਭੇਜ ਦੇਹ ਤਾਂ ਗੁਰੂ ਨਾਨਕ ਆਖਿਆ ਕਿਉਂ ਪਾਂਧਾ ਤਾਂ ਬ੍ਰਹਮਣ ਆਖਿਆ ਤੈਨੂੰ ਮਲਕ ਸੱਦਦਾ ਹੈ ਤੂ ਮਲਕ ਪਾਸ ਚਲ ਗੁਰੂ ਨਾਨਕ ਕਹਿਆ ਪਾਧਾਂ ਮੇਰੇ ਨਾਲ ਮਲਕ ਦਾ ਕਿਆ ਕੰਮ ਬ੍ਰਹਮਣ ਜਾਇ

ਮਲਕ ਪਾਸ ਦੂਜੀ ਚੁਗਲੀ ਖਾਧੀ ਦੇਖੋ ਮਲਕ ਜੀ ਖੱਤ੍ਰੀ ਦਾ ਪੁੱਤ੍ਰ ਹੈ ਔਰ ਸ਼ੂਦ੍ਰ ਦੇ ਘਰ ਜੂਠ ਕਰਦਾ ਹੈ ਬ੍ਰਹਮਭੋਜ ਨੂੰ ਨਾਉਂ ਰੱਖਦਾ ਹੈ ਤੀਜੇ ਤੁਸਾਡੇ ਸੱਦੇ ਆਂਵਦਾ ਨਾਹੀਂ ਤਾਂ ਮਲਕ ਗੁਸੇ ਹੋਕੇ ਪੰਜੇ ਨੂੰ ਆਖਿਆ ਜਾਇ ਕੇ ਪਕੜ ਲੇ ਆਉ ਤਾਂ ਬ੍ਰਹਮਣ ਜਾਇ ਤਬੀਆ ਕੀਤਾ ਚੱਲ ਨਾਨਕ ਮਲਕ ਗੁਸੇ ਹੋਯਾ ਹੈ ਤਾਂ ਗੁਰੂ ਨਾਨਕ ਚੱਲਿਆ ਪਿਛੋਂ ਲਾਲੋ ਰਹਿ ਨ ਸਕਿਆ ਤਾਂ ਲਾਲੋ ਪਿਛੋਂ ਗਿਆ ਤਾ ਪੰਜੇ ਬਾਮਣ ਜਾਇ ਮਲਕ ਭਾਗੋ ਨੂੰ ਆਖਿਆ ਜੀ ਨਾਨਕ ਤਪਾ ਆਯਾ ਹੈ ਮਲਕ ਕਹਿਆ ਪੰਜਾ ਅੰਦਰ ਲੈ ਆਉ ਪੰਜੇ ਬਾਹਮਣ ਗੁਰੂ ਨਾਨਕ ਨੂੰ ਅੰਦਰ ਸੱਦਿਆ ਤਾਂ ਗੁਰੂ ਨਾਨਕ ਅੰਦਰ ਗਿਆ ਅੰਦਰ ਜਾਇਕੇ ਆਖਿਆ ਕਿਉਂ ਮਲਕ ਮੈਨੂੰ ਕਿਉਂ ਸੱਦਿਆ ਤਾਂ ਮਲਕ ਕਹਿਆ ਕਿਉਂ ਤਪਾ ਤੂੰ ਬ੍ਰਹਮਭੋਜ ਵਿਚ ਕਿਉਂ ਨ ਆਇਓਂ ਗੁਰੂ ਨਾਨਕ ਕਹਿਆ ਸੁਣ ਮਲਕ ਅਸੀ ਫ਼ਕੀਰ ਆਹੇ ਜਿਥੇ ਗੁਜ਼ਰੀ ਤਿਥਾਊਂ ਗੁਜ਼ਰੀ ਮਲਕ ਗੁੱਸੇ ਹੋਇਕਰ ਆਖਿਆ ਤਪਾ ਨਾਵ ਰਖਾਵਣਾ ਅਤੇ ਸ਼ੂਦ੍ਰ ਤ੍ਰਖਾਣ ਦੇ ਘਰ ਖਾਵਣਾ ਅਤੇ ਬ੍ਰਹਮਭੋਜ ਤੇ ਨ ਆਵਣਾ ਤਉ ਕਿਆ ਸਮਝੀਐ ਤਾਂ ਗੁਰੂ ਨਾਨਕ ਕਹਿਆ ਮਲਕ ਕੁਛ ਹੁਣ ਖਵਾਂਇਦਾ ਹੈਂ ਤਾਂ ਮਲਕ ਕਹਿਆ ਅਵੇ ਪੰਜਾ ਇਸ ਤਪੇ ਨੂੰ ਆਣ ਖਵਾਇ ਜਾਂ ਗੁਰੂ ਨਾਨਕ ਦੇ ਪਿਛੇ ਦੇਖੈ ਤਾਂ ਲਾਲੋ ਖੜਾ ਹੈ ਗੁਰੂ ਨਾਨਕ ਨੇ ਆਖਿਆ ਲਾਲੋ ਤੂ ਭੀ ਲੈ ਆਉ ਲਾਲੋ ਦਉੜਿਆਂ ਘਰ ਆਯਾ ਖੰਨੀ ਰੋਟੀ ਕੋਧ੍ਰੇ ਦੀ ਲੈ ਗਿਆ ਉਧਰੇਂ ਪੰਜਾ ਬਾਹਮਣ ਲੁੱਚੀ ਕਚਉਰੀ ਲੈ ਆਯਾ ਗੁਰੂ ਨਾਨਕ ਸੱਜੇ ਹੱਥ ਕੋਧ੍ਰੇ ਦੀ ਰੋਟੀ ਲੀਤੀ ਲਾਲੋ ਦੀ ਅਤੇ ਖੱਬੇ ਹੱਥ ਲੁਚੀਆਂ ਕਚਉਰੀਆਂ ਲੀਤੀਆਂ ਮਲਕ ਭਾਗੋ ਦੀਆਂ ਤਾਂ ਦੋਵੇਂ ਹੱਥ ਝਪੀੜ ਕੋਧ੍ਰ ਦੀ ਰੋਟੀ ਵਿਚੋਂ ਦੁੱਧ ਸਿਮਿਆਂ ਅਤੇ ਲੁੱਚੀਆਂ ਕਚੌਰੀਆਂ ਵਿੱਚੋਂ ਲੋਹੂ ਸਿਮਿਆਂ ਜਿਤਨੀ ਮਜਲਸ ਬੈਠੀ ਆਹੀ ਤਿਤਨੀ ਬਿਸਮਾਦ ਹੋਇ ਗਈ ਗੁਰੂ ਨਾਨਕ ਆਖਿਆ ਮਲਕ ਭਾਗੋ ਏਹ ਤਾਂ ਆਦਮੀਆਂ ਦੇ ਲੋਹੂ ਦਾ ਬ੍ਰਹਮਭੋਜ ਕੀਤਾ ਹਈ ਏਹਾ ਰੋਟੀ ਅਸਾਨੂੰ ਖਵਾਂਇਦਾ ਆਹੋ ਬ੍ਰਹਮਭੋਜ ਲਾਲੋ ਦੇ ਘਰ ਨਿਤਾਪ੍ਰਤਿ ਤਾ ਹੋਂਦਾ ਹਈ ਮਲਕ ਦਾ ਕੁਝ ਚਲੇ ਨਾਹੀਂ ਮਨ ਵਿਚ ਬਹੁਤੇਰਾ ਗੁੱਸਾ ਕਰੇ॥

## ਸਾਖੀ ਹੋਰ ਚਲੀ

ਤਾਂ ਖ਼ਾਨ ਦਾ ਪੁੱਤ੍ਰ ਬਹੁਤ ਦੁਖੀ ਪਿਆ ਆਹਾ ਦਾਰੂ ਬਹੁਤ ਕਰੇਂਦੇ ਆਹੇ ਤਾਂ ਖ਼ਾਨ ਮਲਕ ਭਾਗੋ ਨੂੰ ਸੱਦ ਕਰ ਕਹਿਆ॥ਐ ਮਲਕ ਭਾਗੋ ਮੈਂ ਕਿਆ ਕਰਾਂ ਮੇਰਾ ਬੇਟਾ ਜੁਆਨੁ ਚੰਗਾ ਹੋਂਦਾ ਨਾਹੀਂ ਤਾਂ ਮਲਕ ਭਾਗੋ ਕਹਿਆ ਖ਼ਾਨ ਜੀ ਕੋਈ ਕਾਮਲ ਫ਼ਕੀਰ ਪਕੜੋ ਤਾਂ ਤੇਰਾ ਬੇਟਾ ਚੰਗਾ ਹੋਵੈ ਤਾਂ ਪਠਾਣ ਕਹਿਆ ਮਲਕ ਮੈਂ ਕਿਆ ਜਾਨਤਾ ਹਾਂ ਜੋ ਕਾਮਲ ਕੌਣ ਹੈ ਅਤੇ ਨਾਕਾਮਲ ਕੌਣ ਹੈ ਤਾਂ ਮਲਕ ਕਹਿਆ ਤੁਮ ਫ਼ਕੀਰਾਂ ਸਭਨਾਂ ਕੋ ਪਕੜੋ ਤਾਂ ਫ਼ਕੀਰ ਲਗੇ ਪਕੜੀਵਨ ਵਿੱਚ ਰਾਹੇ। ਫਿਰਦਾ ਗੁਰੂ ਨਾਨਕ ਭੀ ਪਕੜਿਆ ਖ਼ਬਰ ਲਾਲੋ ਤ੍ਰਖਾਣ ਨੂੰ ਹੋਈ ਲਾਲੋ ਜਾਇ ਦੇਖੈ ਤਾਂ ਕਿਆ ਦੇਖੈ ਗੁਰੂ ਨਾਨਕ ਭੀ ਵਿੱਚੇ ਬੈਠਾ ਹੈ ਤਾਂ ਲਾਲੋ ਦੇਖਕਰ ਬੈਰਾਗ ਵਿੱਚ ਆਯਾ ਜਾਂ ਗੁਰੂ ਨਾਨਕ ਦੇਖੈ ਤਾਂ ਕਿਆ ਦੇਖੈ ਜੋ ਲਾਲੋ ਬੈਰਾਗ ਕਰਦਾ ਹੈ ਤਾਂ ਗੁਰੂ ਨਾਨਕ ਕਹਿਆ ਕਿਉਂ ਕਹੁ ਭਾਈ ਲਾਲੋ

ਗੁਰੂ ਜੀ ਏਹ ਕਿਆ ਹੂਆ ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਦੇਖ ਖਾਂ ਕਰਤਾਰ ਦੇਤ ਮਾਸ਼ੇ ਓਹ ਕਿਆ ਕਰਦਾ ਹੈ ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਇਸ ਪਠਾਨ ਦੇ ਪੁੱਤ੍ਰ ਨੂੰ ਤੂੰ ਅਪਣਾ ਜੂਠਾ ਟੁੱਕਰ ਦੇਹ ਅਤੇ ਉਸਨੂੰ ਜਾਇਕੇ ਨਾਲੇ ਹੀ ਲੈ ਆਉ ਤਾਂ ਭਾਈ ਲਾਲੋ ਆਯਾ ਗੁਰੂ ਬਾਬੇ ਦਾ ਜੂਠਾ ਟੁੱਕਰ ਉਸ ਖ਼ਾਨ ਦੇ ਪੁੱਤ੍ਰ ਨੂੰ ਦਿੱਤਾ ਤਾਂ ਟੁਕੜਾ ਖਾਵਣ ਨਾਲ ਓਹ ਬਾਲਕ ਉਠ ਬੈਠਾ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਆਖਦਾ ਉਠ ਦਉੜਿਆ ਆਖਨ ਲਗਾ ਧੰਨ ਗੁਰੂ ਨਾਨਕ ਜੀ ਜਿਸਦੇ ਪ੍ਰਸਾਦਿ ਮੈਨੂੰ ਕੁਸ਼ਲ ਹੋਯਾ ਮੈਨੂੰ ਵਡਾ ਸੰਕਲਪ ਪਿਆ ਹੈ ਪਰ ਗੁਰੂ ਨਾਨਕ ਦੇ ਪ੍ਰਸਾਦ ਅੱਜ ਮੈਂ ਜਨਮ ਲੀਤਾ ਧੰਨ ਅਸਾਡੇ ਭਾਗ ਜੇ ਅਸੀ ਪਾਪੀ ਉਧਰੇ ਏਹ ਅਸਚਰਜ ਦੇਖ ਕਰ ਮਲਕ ਭਾਗੋ ਦੇ ਕਪਾਟ ਖੁਲ੍ਹ ਗਏ ਗਲ ਵਿੱਚ ਕਪੜਾ ਪਾਇ ਲੀਤਾ ਆਖਣ ਲਗਾ ਜੋ ਮੇਰੀ ਤਕਸੀਰ ਮੈਨੂੰ ਮਾਫ਼ ਕਰੋ ਤਾਂ ਬਾਬੇ ਨਾਨਕ ਜੀ ਆਖਿਆ ਮਲਕ ਭਾਗੋ ਅਸਾਂ ਤੈਨੂੰ ਕੀ ਆਖਣਾ ਹੈ ਪਰ ਫ਼ਕੀਰ ਨਾਲ ਅੜਨਾ ਭਲਾ ਨਾਹੀਂ ਤਾਂ ਮਲਕ ਭਾਗੋ ਆਖਿਆ ਵਾਜੀ ਤੂੰ ਵਡੀ ਦਾਤ ਦਾ ਖ਼ਾਂਵੰਦ ਹੈਂ ਅਤੇ ਚਰਨ ਪਕੜ ਕੇ ਜਾਇ ਢੱਠਾ ਤਾਂ ਗੁਰੂ ਨਾਨਕ ਖ਼ੁਸ਼ੀ ਹੋਇ ਕਰ ਆਖਿਆ ਜਾਹ ਮਲਕ ਭਾਗੋ ਤੂੰ ਨਿਹਾਲ ਹੋਯਾ ਤਾਂ ਖ਼ਾਨ ਆਇਕੇ ਪੈਰਾਂ ਤੇ ਢਹਿ ਪਿਆ ਗ਼ਰੀਬਨਿਵਾਜ ਏਹ ਗੁਨਾਹ ਮੈਨੂੰ ਮਾਫ਼ ਹੋਵੇ ਜੋ ਮੈਂ ਸਭਨਾਂ ਫ਼ਕੀਰਾਂ ਨੂੰ ਬੰਦੀਖ਼ਾਨੇ ਦਿੱਤਾ ਹੈ ਤੂੰ ਫ਼ਕੀਰ ਡਾਢਾ ਹੈਂ ਮੇਰੀ ਇਥੇ ਹੀ ਖ਼ਲਾਸੀ ਕਰ ਤਾਂ ਗੁਰੂ ਬਾਬੇ ਆਖਿਆ ਮਲਕ ਭਾਗੋ ਅਤੇ ਖ਼ਾਨ ਦੋਵੇਂ ਜਾਇ ਕਰ ਸਭਨਾਂ ਫ਼ਕੀਰਾਂ ਦੀ ਖ਼ੁਸ਼ੀ ਲੇਵਹੁ ਸੁਣਦੇ ਖ਼ਾਨ ਉਠ ਦਉੜੀ ਪਿਆ ਇਕ ਇਕ ਫ਼ਕੀਰ ਅੱਗੇ ਮੱਥਾ ਟੇਕਦਾ ਫਿਰੇ ਖ਼ਾਨ ਬਾਬੇ ਨਾਨਕ ਦਾ ਮੁਰੀਦ ਹੂਆ ਅਤੇ ਮਲਕ ਭਾਗੋ ਸਿੱਖ ਹੂਆ ਸਾਥ ਹੀ ਸਾਰੀ ਨਗਰੀ ਮੁਰੀਦ ਹੂਈ ਅਤੇ ਜੋ ਮਰਦਾਨਾਂ ਰਬਾਬੀ ਘਰ ਨੂੰ ਗਿਆ ਸੀ ਅੱਗੇ ਬਾਲਾ ਸੰਧੂ ਤਲਵੰਡੀ ਗਿਆ ਸੀ ਪਿੱਛੋਂ ਮਰਦਾਨਾ ਗਿਆ ਅੱਗੇ ਕਾਲੂ ਵੇਦੀ ਪੁੱਛਦਾ ਸੀ ਅਹੋ ਬਾਲਾ ਭੁਹਿ ਮੇਰਾ ਪੁੱਤ੍ਰ ਚੰਗਾ ਭਲਾ ਖਟਦਾ ਖਾਂਵਦਾ ਗਵਾਯਾ ਤਾਂ ਬਾਲੇ ਕਹਿਆ ਕਾਲੂ ਤੂ ਤਾਂ ਧੀਅ ਤੇ ਜਵਾਈ ਨੂੰ ਜਾਇ ਪੁਛ ਤਾਂ ਮੈਨੂੰ ਕੁਝ ਆਖ ਅਸਾਂ ਹੱਥੋਂ ਆਪਣੀ ਕਮਾਈ ਨਾਨਕ ਦੇ ਪਿੱਛੇ ਗਵਾਈ ਤਿਵੇਂ ਉਤੋਂ ਮਰਦਾਨਾ ਗਿਆ ਮਰਦਾਨੇ ਕਾਲੂ ਨੂੰ ਜਾਇ ਕਲਿਆਨ ਦਿੱਤਾ ਕਾਲੂ ਆਖਿਆ ਦੇਹ ਮਰਦਾਨਾ ਨਾਨਕ ਦੀਆਂ ਖ਼ਬਰਾਂ ਤਾਂ ਮਰਦਾਨੇ ਆਖਿਆ ਮਹਿਤਾ ਜੀ ਤੁਸੀ ਗਣਤੀ ਕਾਈ ਨ ਕਰੋ ਨਾਨਕ ਤੇਰੇ ਘਰ ਚੰਦ ਸੂਰਜ ਅਕੇ ਰਾਮ ਕ੍ਰਿਸ਼ਨ ਅਵਤਾਰ ਲੀਤਾ ਹੈ ਮਹਿਤਾ ਜੀ ਤੁਸੀ ਆਨੰਦ ਗਾਵਹੁ ਕਾਲੂ ਆਖਿਆ ਜੋ ਸੁਨਤੇ ਹੋ ਲੋਕੋ ਜੋ ਨਾਨਕ ਮੇਰਾ ਨਾਵ ਜੀਂਵਦਿਆਂ ਹੀ ਡੋਬਿਆ ਅਤੇ ਏਹ ਬਿਅਕਲ ਡੂਮ ਆਖਦਾ ਹੈ ਜੋ ਤੇਰੇ ਘਰ ਚੰਦ ਸੂਰਜ ਪੈਦਾ ਹੋਯਾ ਹੈ ਤਾਂ ਮਰਦਾਨੇ ਆਖਿਆ ਜਜਮਾਨ ਤੈਨੂੰ ਈਹਾ ਖ਼ਬਰ ਹੈ ਅਤੇ ਉਸਨੂੰ ਸਾਰੀ ਪੈਦਾਇਸ਼ ਦੀ ਖ਼ਬਰ ਹੈ ਰਾਇ ਬੁਲਾਰ ਆਦਮੀ ਭੇਜ ਕਰ ਮਰਦਾਨੇ ਨੂੰ ਸੱਦਿਆ ਤਾਂ ਮਰਦਾਨੇ ਆਇ ਕਲਿਆਨ ਦਿੱਤਾ ਰਾਇ ਆਖਿਆ ਆਖ ਮਰਦਾਨਾ ਨਾਨਕ ਦੀਆਂ ਖ਼ਬਰਾਂ ਤਾਂ ਮਰਦਾਨੇ ਆਖਿਆ ਰਾਇ ਜੀ ਨਾਨਕ ਪਾਤਿਸ਼ਾਹਾਂ ਦਾ ਪਾਤਸ਼ਾਹ ਨਾਨਕ ਪੀਰਾਂ ਸਿਰ ਪੀਰ ਨਾਨਕ ਫ਼ਕੀਰਾਂ

ਸਿਰ ਫ਼ਕੀਰ ਰਾਇ ਜੀ ਨਾਨਕ ਦੇ ਤੁੱਲ ਕੋਈ ਨਾਹੀਂ ਨਾਨਕ ਉਪਰ ਇਕ ਖ਼ੁਦਾਇ ਹੈ ਨਾਨਕ ਨੂੰ ਖ਼ੁਦਾਇ ਵੱਡਾ ਮਰਾਤਬਾ ਦਿੱਤਾ ਹੈ ਤਾਂ ਰਾਇ ਕਹਿਆ ਮਰਦਾਨਾ ਅਸੀ ਬਿਰਧ ਹੋਏ ਆਹੇ ਤੂ ਕਿਵੇਂ ਨਾਨਕ ਨੂੰ ਏਥੇ ਭੀ ਲੈ ਆਵੇਂ ਉਸਦਾ ਦੀਦਾਰ ਕਰੀਐ ਤਾਂ ਮਰਦਾਨੇ ਆਖਿਆ ਰਾਇ ਜੀ ਓਹ ਮੇਰੇ ਹੱਥ ਨਾਹੀਂ ਮੈਂ ਉਸਦੇ ਹੱਥ ਹਾਂ ਅਤੇ ਆਪਣੀ ਵੱਲੋਂ ਤਗੀਦ ਬਹੁਤ ਕਰਸਾਂ ਤਾਂ ਰਾਇ ਆਖਿਆ ਮਰਦਾਨਾ ਏਹ ਚੰਗਿਆਈ ਅਸਾਂ ਨਾਲ ਕਰਸੀ ਤਾਂ ਮਰਦਾਨੇ ਆਖਿਆ ਜੀ ਹਿਕ ਹੋਰ ਕੰਮ ਕਰੋ ਤਾਂ ਰਾਇ ਆਖਿਆ ਆਖੋ ਜੀ ਮਰਦਾਨੇ ਆਖਿਆ ਜੀ ਮੇਰੇ ਨਾਲ ਬਾਲਾ ਸੰਧੂ ਮਿਲੈ ਤਾਂ ਰਾਇ ਬਾਲੇ ਸੰਧੂ ਨੂੰ ਸੱਦ ਘੱਲਿਆ ਤਾਂ ਬਾਲਾ ਸੰਧੂ ਆਯਾ ਤਾਂ ਰਾਇ ਆਖਿਆ ਭਾਈ ਬਾਲਾ ਤੂ ਮਰਦਾਨੇ ਨਾਲ ਜਾਹ ਅਤੇ ਨਾਨਕ ਨੂੰ ਅਸਾਂ ਤੋੜੀ ਲੈ ਆਉ ਅਤੇ ਜੇ ਨਾ ਆਵੇ ਤਾਂ ਮੇਰੀ ਬਹੁਤ ਆਜਜ਼ੀ ਕਰਨੀ ਅਤੇ ਆਖਣਾ ਜੋ ਰਾਇ ਕਹਿੰਦਾ ਹੈ ਜੋ ਇਕ ਵਾਰੀ ਖ਼ੁਦਾਇ ਦੇ ਵਾਸਤੇ ਮੈਨੂੰ ਦਰਸ਼ਨ ਦੇਹ ਤਾਂ ਬਾਲੇ ਆਖਿਆ ਭਲਾ ਰਾਇ ਜੀ ਤੁਸੀ ਇਕ ਵਾਰੀ ਭੇਜ ਦੇਹੋ ਅਸੀ ਤੁਸਾਡੇ ਵਾਸਤੇ ਦਸ ਵੇਰੀ ਜਾਹਾਂਗੇ ਤਾਂ ਰਾਇ ਕਹਿਆ ਭਲਾ ਭਾਈ ਬਾਲਾ ਖ਼ੁਦਾਇ ਤੇਰਾ ਭਲਾ ਕਰੇਗਾ ਮਰਦਾਨਾ ਅਤੇ ਬਾਲਾ ਏਮਨਾਬਾਦ ਲਾਲੋ ਦੇ ਘਰ ਆਏ ਆਇ ਕਰ ਗੁਰੂ ਜੀ ਨੂੰ ਆਖਣ ਲੱਗੇ ਗੁਰੂ ਜੀ ਰਾਇ ਬੁਲਾਰ ਭੱਟੀ ਤੁਸਾਡੇ ਦੀਦਾਰ ਦੀ ਚਾਹ ਬਹੁਤ ਰਖਦਾ ਹੈ ਤੁਸੀ ਰਾਇ ਤਾਈਂ ਦੀਦਾਰ ਦੇਹੋ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਅੱਗੇ ਕਾਲੂ ਹੈ ਦੁਖਣ, ਪਉਸੀ ਤਾਂ ਬਾਲੇ ਕਹਿਆ ਜੀ ਤੁਸਾ ਉੱਥੇ ਰਹਿਣਾ ਨਾਹੀਂ ਅਤੇ ਰਾਇ ਕਹਿਆ ਹੈ ਮੇਰੀ ਦੇਹ ਵੱਡੀ ਹੋਈ ਹੈ ਨਾਹੀਂ ਤਾਂ ਮੈਂ ਆਂਖ ਸਿਰ ਦੇ ਪਰਣੇ ਤੇਰੇ ਦਰਸ਼ਨ ਨੂੰ ਆਂਵਦਾ ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਰਾਇ ਦਾ ਭਾਰਾ ਅਸਾਡੀ ਗਰਦਨ ਤੇ ਹੈ ਚਲੋ ਤਾਂ ਲਾਹਿ ਆਵੀਐ ਤਾਂ ਬਾਲਾ ਸੰਧੂ ਅਤੇ ਮਰਦਾਨਾ ਮਿਰਾਸੀ ਬਹੁਤ ਖ਼ੁਸ਼ੀ ਹੋਏ ਗੁਰੂ ਨਾਨਕ ਆਖਿਆ ਭਾਈ ਲਾਲੋ ਅਸੀ ਤਲਵੰਡੀ ਜਾਂਦੇ ਆਹੇ ਤਾਂ ਲਾਲੋ ਆਖਿਆਂ ਜੀ ਤੁਸੀ ਤਾਂ ਮਹੀਨਾ ਪੂਰਾ ਹੋਵਣੇ ਦੇਹੋ ਤਾਂ ਗੁਰੂ ਨਾਨਕ ਆਖਿਆ ਜੋ ਭਾਈ ਲਾਲੋ ਪੰਝੀ ਦਿਨ ਹੋਏ ਹੈਨ ਫੇਰ ਪੰਜ ਦਿਨ ਆਇ ਰਹੀਐਂਗੇ ਤਾਂ ਲਾਲੋ ਆਖਿਆ ਏ ਭਾਈ ਬਾਲਾ ਤੂ ਕਿਧਰੋਂ ਆਇ ਪਿਆ ਤਾਂ ਬਾਲੇ ਆਖਿਆ ਭਾਈ ਲਾਲੋ ਤੁਧ ਵਾਂਗੂ ਰਾਇ ਭੀ ਬਹੁਤ ਪਿਆਰਾ ਹੈ ਤਾਂ ਲਾਲੋ ਆਖਿਆ ਭਾਈ ਬਾਲਾ ਡਾਢਿਆਂ ਨਾਲ ਜ਼ੋਰ ਕੋਈ ਨਹੀਂ ਚਲਦਾ ਤਾਂ ਓਥੋਂ ਵਿਦਾ ਲੀਤੀ ॥

## ਸਾਖੀ ਹੋਰ ਚਲੀ

ਗੁਰੂ ਨਾਨਕ ਅਤੇ ਬਾਲਾ ਅਤੇ ਮਰਦਾਨਾ ਤਿੰਨੇ ਹੀ ਚਲੇ ਦਸਵੇਂ ਦਿਨ ਆਇ ਤਲਵੰਡੀ ਵੜੇ ਤਾਂ ਰਾਇ ਨੂੰ ਖ਼ਬਰ ਹੋਈ ਬਾਲਾ ਅਤੇ ਮਰਦਾਨਾ ਗੁਰੂ ਨਾਨਕ ਨੂੰ ਲੈ ਆਏ ਹੈਨ ਤਾਂ ਕਾਲੂ ਅਤੇ ਲਾਲੂ ਅਤੇ ਅੰਮਾਂ ਬੀਬੀ ਤ੍ਰਿਏ ਇਕੱਠੇ ਹੋਇ ਬੈਠੇ ਏਨਾਂ ਸੁਣਿਆਂ ਜੋ ਨਾਨਕ ਅਸਾਡਾ ਪੁੱਤਰ ਏਥੇ ਆਯਾ ਹੈ ਪਰ ਕਿੱਥੇ ਹੈ ਚੰਦਰਭਾਨ ਸੰਧੂ ਦੇ ਖੂਹ ਉੱਤੇ ਬੈਠਾ ਹੈ ਚੰਦਰਭਾਨ

ਬਾਲੇ ਦਾ ਪਿਉ ਸੀ ਏਹ ਤ੍ਰੈਏ ਅਕੱਠੇ ਹੋਇਕਰ ਗੁਰੂ ਨਾਨਕ ਵੱਲ ਗਏ ਜਾਇ ਦੇਖਨ ਤਾਂ ਕਿਆ ਦੇਖਨ ਜੋ ਸਿਰ ਤੇ ਗਜਾਂ ਚਹੁੰ ਦਾ ਅੰਗੋਛਾ ਹੈ ਅਤੇ ਤੇੜ ਚਾਦਰ ਹੈ ਹਿਕ ਚਾਦਰ ਉਤੇ ਹੈ ਹੋਰ ਹਿਕ ਅੰਗੋਛਾ ਹੱਥ ਹੈਸੁ ਗਜ਼ ਡੇਢ ਦਾ ਅਤੇ ਇਕ ਅੰਗੋਛਾ ਤੇੜ ਭੀ ਹੈ ਤਾਂ ਕਾਲੂ ਦੇਖਕਰ ਕਊੜੀਲ ਹੋਇ ਗਿਆ ਤਾਂ ਲਾਲੂ ਸਿਆਣਾ ਸੀ ਪਰ ਕਾਲੂ ਥੀਂ ਛੋਟਾ ਸੀ ਤਾਂ ਲਾਲੂ ਆਖਿਆ ਭਾਈ ਕਾਲੂ ਸਿਉਰਾਮ ਦੇ ਪੁੱਤ੍ਰ ਅਸੀ ਦੋਵੇਂ ਆਹੇ ਅਤੇ ਹਿਕਸੇ ਬਨਾਰਸੀ ਮਾਂਇ ਦੇ ਪੇਟੋਂ ਆਹੇ ਸੋ ਤੇਰੀ ਅਤੇ ਮੇਰੀ ਸ਼ਰਮ ਹਿੱਕਾ ਹੈ ਤੂੰ ਇਸ ਤਾਈਂ ਰਾਇ ਪਾਸ ਲੈ ਚਲ ਤਾਂ ਕਾਲੂ ਚੁਪ ਕਰ ਰਹਿਆ ਤਾਂ ਲਾਲੂ ਆਖਿਆ ਤੂੰ ਭਾਬੀ ਬੀਬੀ ਅਤੇ ਮੇਰੇ ਵੱਲੋਂ ਦੇਖ ਤਾਂ ਲਾਲੂ ਆਖਿਆ ਪੁੱਤ ਨਾਨਕ ਮੈਂ ਤੇਰਾ ਚਾਚਾ ਹਾਂ ਅਤੇ ਤਉ ਵਿਚ ਅਤੇ ਮੈਂ ਵਿਚ ਫਰਕ ਵਰ੍ਹਿਆਂ ਕਾ ਥੋੜਾ ਹੈ ਭਲਾ ਤੂੰ ਕਾਲੂ ਵੱਲੋਂ ਨ ਦੇਖ ਪਿਉ ਤੇ ਚਾਹੇ ਵਿਚ ਫ਼ਰਕ ਕੁਝ ਨਾਹੀਂ ਤੂੰ ਘਰ ਚਲ ਤਾਂ ਗੁਰੂ ਨਾਨਕ ਆਖਿਆ ਚਾਚਾ ਜੀ ਅਸਾਂ ਘਰ ਇੱਕੋ ਮੱਲਿਆ ਹੈ ਬਹੁਤੇ ਘਰ ਛੱਡੇ ਤਾਂ ਅੰਮਾਂ ਬੀਬੀ ਪੈਰਾਂ ਤੇ ਢਹਿ ਪਈ ਤਾਂ ਲਾਲੂ ਆਖਿਆ ਪੁੱਤ ਨਾਨਕ ਤੂੰ ਸਾਧ ਹੈਂ ਅਤੇ ਸਾਧਾਂ ਨੂੰ ਦਇਆ ਲੋੜੀਦੀ ਹੈ ਭਲਾ ਤੇਰੀ ਮਾਉਂ ਹੈ ਅਤੇ ਮੈਂ ਤੇਰਾ ਚਾਚਾ ਹਾਂ ਅਤੇ ਭਾਈ ਕਾਲੂ ਪਿਤਾ ਹੈ ਦੇਖੋ ਭਰਾਉ ਸ਼ਰੀਕ ਹੈ ਮੈਂ ਇਸ ਅੱਗੇ ਹੁਤ ਨਾਹੀਂ ਕਢ ਸੰਗਦਾ ਕਿਉਂ ਜੋ ਮੈਥੋਂ ਵੱਡਾ ਹੈ ਅਰ ਤੇਰਾ ਪਿਤਾ ਹੈ ਤਾਂ ਗੁਰੂ ਨਾਨਕ ਰਾਗ ਰਾਮਕਲੀ ਵਿਚ ਸ਼ਬਦ ਬੋਲਿਆ ॥

ਖਿਮਾ ਹਮਾਰੀ ਮਾਤਾ ਕਹੀਐ ਸੰਤੋਖ ਹਮਾਰਾ ਪਿਤਾ॥ ਸਤਿ ਹਮਾਰਾ ਚਾਚਾ ਕਹੀਐ ਜਿਸ ਸੰਗ ਮਨੂਆ ਜਿਤਾ॥ ਸੁਣਿ ਲਾਲੂ ਗੁਣ ਐਸਾ ਸਗਲੇ ਲੋਕ ਬੰਧਨ ਕੇ ਬੰਧੇ ਸੋ ਗੁਣ ਕਹੀਐ ਕੈਸਾ ॥ ੧ ॥ ਰਹਾਉ ॥ ਭਾਉ ਭਾਈ ਮੰਗ ਹਮਾਰੇ ਪ੍ਰੇਮ ਪ੍ਰੀਤ ਸੋ ਚਾਚਾ॥ ਧੀਅ ਹਮਾਰੀ ਧੀਰਜ ਬਨੀ ਹੈ ਐਸਾ ਸੰਗ ਹਮਾਰਾ॥੨॥ ਸਾਂਤਿ ਹਮਾਰੀ ਸੰਗ ਸਹੇਲੀ ਮਤਿ ਹਮਾਰੀ ਚੇਲੀ॥ਏਹ ਕੁਟੰਬ ਹਮਾਰਾ ਕਹੀਅਹਿ ਸਾਸਿ ਹਮਾਰੀ ਖੇਲੀ॥ ੩॥ ਏਕੰਕਾਰ ਹਮਾਰਾ ਖਾਂਵਦ ਜਿਨ ਹਮ ਬਣਤ ਬਨਾਈ ॥ ਉਸਕੋ ਤਿਆਗ ਅਵਰ ਕੋ ਲਾਗੇ ਨਾਨਕ ਸੋ ਦੁਖ ਪਾਈ ॥ ੪ ॥

ਤਾਂ ਫਿਰ ਲਾਲੂ ਕਹਿਆ ਭਾਈ ਕਾਲੂ ਏਹ ਨਾਨਕ ਅਸਾਂ ਥੇ ਰਹਿਆ ਹੀ ਪਰ ਇਸ ਤਾਈਂ ਇਕ ਵਾਰੀ ਰਾਇ ਪਾਸ ਲੈ ਚਲੀਐ ਤੇਰਾ ਅਰਮਾਨ ਭੀ ਨ ਰਹੈ ਤਾਂ ਲਾਲੂ ਆਖਿਆ ਭਲਾ ਪੁੱਤ ਨਾਨਕ ਰਾਇ ਪਾਸ ਤਾਂ ਚਲ ਭਲਾ ਜੀ ਚਲੀਐ ਤਾਂ ਚੱਲੇ ਰਾਇ ਪਾਸ ਰਾਇ ਅੱਗੇ ਮੰਜੀ ਉਤੇ ਬੈਠਾ ਆਹਾ ਪਰ ਦੇਹ ਵਡੀ ਆਹੀ ਜਜੋਂ ਨਾਨਕ ਨੂੰ ਡਿੱਠਾ ਤਿਉਂ ਉੱਠਣ ਲੱਗਾ ਨਾਨਕ ਜੀ ਜਾਂਦੇ ਮੰਜੀ ਉਤੇ ਥੰਮਿਆਂ ਅਤੇ ਰਾਇ ਦੇ ਪੈਰਾਂ ਤੇ ਹੱਥ ਰੱਖੇ ਰਾਇ ਕਹਿਆ ਤਪਾ ਵਡਾ ਜ਼ੁਲਮ ਕੀਤੋ ਮੈਂ ਤੈਨੂੰ ਪੁੱਛਣੇ ਵਾਸਤੇ ਸੱਦਿਆ ਸੀ ਤਉ ਮੈਨੂੰ ਹੱਥੋਂ ਮਾਰਿਆ ਤਾਂ ਗੁਰੂ ਨਾਨਕ ਕਹਿਆ ਰਾਇ ਜੀ ਤੁਸੀ ਵੱਡੇ ਹੋ ਅਸੀ ਤੁਹਾਡੇ ਨਫ਼ਰ ਹੈਗੇ ਤਾਂ ਰਾਇ ਕਹਿਆ ਤਪਾ ਮੈਨੂੰ ਤੂ ਬਖ਼ਸ਼ ਅਤੇ ਕਰਤਾਰ ਥੋਂ ਦੁ, ਬਖ਼ਸ਼ਾਇ ਗੁਰੂ ਨਾਨਕ ਕਹਿਆ ਰਾਇ ਜੀ ਤੁਸੀ ਧੁਰ ਦੇ ਬਖ਼ਸ਼ੇ ਹੋ ਤਾਂ ਫਿਰ ਰਾਇ ਕਹਿਆ

ਤਪਾ ਮੈਂ ਉਤੇ ਕੁਝ ਆਪਣੀ ਵੱਲੋਂ ਭੀ ਕਿਰਪਾ ਕਰ ਤਾਂ ਗੁਰੂ ਨਾਨਕ ਜੀ ਕਹਿਆ ਜਿਥੇ ਅਸੀ ਤਿਥੇ ਤੁਸੀ ਤਾਂ ਰਾਇ ਕਹਿਆ ਮੇਰੀ ਪੂਰੀ ਤਾਂ ਪਵੈ ਜੇ ਤੂੰ ਆਪਣੇ ਪੈਰ ਮੇਰੇ ਸਿਰ ਉਤੇ ਰੱਖੇਂ ਤਾਂ ਰਾਇ ਬਹੁਤ ਅਧੀਨ ਹੋਯਾ ਤਾਂ ਗੁਰੂ ਨਾਨਕ ਜੀ ਮੰਜੀ ਉਪਰ ਬੈਠਾ ਤਾਂ ਰਾਇ ਪੈਰ ਆਪਣੇ ਸਿਰ ਤੇ ਰੱਖੇ ਅਤੇ ਬਹੁਤ ਬਿਗਸਿਆ ਫੇਰ ਰਾਇ ਕਹਿਆ ਅਵੇ ਉਮੈਦਾ ਸੁੱਧੇ ਬਾਹਮਣ ਨੂੰ ਸੱਦ ਲੈ ਆਉ ਸੁੱਧੇ ਆਇ ਰਾਇ ਨੂੰ ਅਸੀਰਬਾਦ ਦਿੱਤਾ ਆਖਿਓਸ ਰਾਇ ਜੀ ਸੁਖੀ ਰਹੋ ਤਾਂ ਰਾਇ ਕਹਿਆ ਜਾਹ ਸੁੱਧਾ ਆਪਣੇ ਘਰੋਂ ਭਾਂਡੇ ਲੈ ਆਉ ਅਤੇ ਏਥੇ ਰਸੋਈ ਕਰ ਅਤੇ ਤਪੇ ਨੂੰ ਮੇਰੇ ਹਾਜ਼ਰ ਜਿਵਾਂਇ ਅਤੇ ਰਾਇ ਆਖਿਆ ਤਪਾ ਜੀ ਰਸੋਈ ਕੇਹੀ ਜੇਂਵਦੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਰਾਇ ਜੀ ਜੋ ਕੁਝ ਕਰਤਾਰ ਭੇਜਦਾ ਹੈ ਸੋਈ ਜੇਂਵਦੇ ਆਹੇ ਤਾਂ ਰਾਇ ਕਹਿਆ ਨ ਤਪਾ ਮੈਂ ਹੋਰ ਵਾਸਤੇ ਪੁੱਛਿਆ ਹੈ ਆਖੇਂ ਅਤੇ ਜੇ ਖਾਵੇਂ ਤਾਂ ਬਕਰਾ ਸਉਰਾਂਵਾਂ ਤਾਂ ਗੁਰੂ ਨਾਨਕ ਜੀ ਆਖਿਆ ਏਥੇ ਫ਼ਰਮਾਇਸ਼ ਦੀ ਜਾਇ ਨਾਹੀਂ ਜੋ ਕੁਛ ਆਪਣੀ ਖ਼ੁਸ਼ੀ ਭੇਜੋ ਸੋਈ ਅਸਾਨੂੰ ਹੱਛਾ ਹੈ ਤਾਂ ਰਾਇ ਕਹਿਆ ਅਵੇ ਉਮੈਦਾ ਬਕਰਾ ਝਬ ਸਵਰਾਉ ਪ੍ਰਸ਼ਾਦਿ ਕਰ ਤੁਰਤ ਹੋ ਤਾਂ ਸੁੱਧਾ ਬਾਮਣ ਭਾਂਡੇ ਲੈ ਆਯਾ ਤਾਂ ਸੁੱਧੇ ਕਹਿਆ ਰਾਇ ਜੀ ਮੈਂ ਭਾਂਡੇ ਲੈ ਆਯਾ ਹਾਂ ਤਾਂ ਰਾਇ ਕਹਿਆ ਭਲਾ ਸੁੱਧਾ ਪਹਿਲੇ ਕੁਛ ਮਿਠਾ ਕਰ ਲੇਹੁ ਅਤੇ ਪਿੱਛੋਂ ਸਲੋਨਾ ਖਾਸਨ ਤਾਂ ਗੁਰੂ ਨਾਨਕ ਜੀ ਰਾਗ ਮਾਰੂ ਵਿੱਚ ਸ਼ਬਦ ਬੋਲਿਆ॥

ਮਿਠਾ ਸਰਮ ਸਲੋਨਾ ਸੰਜਮੁ ਖਟਾ ਖ਼ਾਰਾ ਧਿਆਨੁ॥ ਐਸਾ ਭੋਜਨ ਜੋ ਨਰ ਅਚਵੈ ਸੋ ਮਾਣਸ ਪਰਧਾਨ॥੧॥ਰਾਇ ਜੀ ਭੋਜਨ ਐਸਾ ਕਰੀਐ॥ ਅਉਰ ਸਗਲ ਪਰਹਰੀਐ ੧॥ ਰਹਾਉ ॥ ਮੇਵਾ ਮਗਨ ਲਗਾ ਸਚੁ ਸੇਤੀ ਜਿਸ ਖਾਧੇ ਤ੍ਰਿਪਤਾਵੈ॥ ੨ ॥ ਅੰਮ੍ਰਿਤ ਫਲੁ ਨਾਮ ਧਨੀ ਕਾ ਸੋ ਪੀਵੈ ਜਿਸ ਦੇਵੈ॥ ਸਫਲਿਓ ਦਰਸਨ ਅਕਾਲ ਮੂਰਤਿ ਹੈ ਤਾਂ ਕੇ ਰਿਦੇ ਸਮਾਵੈ ॥ ੩ ॥ ਕਹੁ ਨਾਨਕ ਸੁ ਖਰਾ ਸੁਆਦੀ ਏਕੰਕਾਰ ਰਸ ਲੀਆ॥ ਅਉਰ ਸੁਆਦ ਸਭ ਫੀਕੇ ਲਾਗੇ ਜਦ ਸਚੁ ਨਾਮ ਮੁਖ ਦੀਆ॥ ੪ ॥

ਤਾਂ ਫਿਰ ਲਾਲੂ ਕਾਲੂ ਨੂੰ ਪੁੱਛਿਆ ਕਿਉਂ ਕਾਲੂ ਕਜੋਂ ਤਾਂ ਲਾਲੂ ਕਾਲੂ ਨੂੰ ਆਖਿਆ ਭਾਈ ਤੇਰਾ ਕੰਮ ਬੋਲਣ ਕਾ ਨਾਹੀਂ ਤਾਂ ਅੰਮਾਂ ਬੀਬੀ ਘੁੰਡ ਕੱਢਕੇ ਰਾਇ ਦੇ ਪੈਰਾਂ ਤੇ ਢਹਿ ਪਈ ਅਜੀ ਰਾਇ ਜੀ ਅਸਾਡੀ ਹੋਰ ਜਗਹ ਕਾਈ ਨਾਹੀਂ ਰਾਇ ਜੀ ਜਿਉਂ ਜਾਣੋ ਤਿਉਂ ਨਾਨਕ ਨੂੰ ਅਪਣੇ ਪਾਸ ਰੱਖੋ ਤਾਂ ਰਾਇ ਕਹਿਆ ਤਪਾ ਜੀ ਮਾਉਂ ਤੇਰੀ ਬਹੁਤ ਬਿਰਲਾਪ ਕਰਦੀ ਹੈ ਅਤੇ ਅਸੀ ਤੈਨੂੰ ਆਖ ਨਾਹੀਂ ਸਕਦੇ ਤਾਂ ਗੁਰੂ ਨਾਨਕ ਆਖਿਆ ਰਾਇ ਜੀ ਤੁਸੀ ਨਿਸੰਗ ਆਖੋ ਜੋ ਕਿਛੁ ਤੁਸਾ ਆਖਣਾ ਹੋਵੈ ਤਾਂ ਰਾਇ ਕਹਿਆ ਤਪਾ ਜੀ ਏਥੇ ਰਹੋ ਤੇ ਖੇਤੀ ਕਰੋ ਤੁਸਾਡੇ ਅੱਗੇ ਕਾਮੇਂ ਲਾਇ ਦੇਂਦੇ ਆਹੇ ਅਤੇ ਨ ਹਾਲਾ ਨ ਪੱਤਾ ਤਾਂ ਗੁਰੂ ਨਾਨਕ ਰਾਗ ਸੋਰਠ ਵਿੱਚ ਸ਼ਬਦ ਬੋਲਿਆ॥

ਮਨ ਹਾਲੀ ਕਿਰਸਾਣੀ ਕਰਣੀ ਸਰਮ ਪਾਣੀ ਤਨ ਖੇਤ॥ ਨਾਮ ਬੀਜ ਸੰਤੋਖ ਸੁਹਾਗਾ ਰਖ ਗਰੀਬੀ ਵੇਸ॥ ਭਾਉ ਭਗਤਿ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥ ੧ ॥ ਭੋਲਿਆ

ਮਾਇਆ ਸਾਥ ਨ ਹੋਇ ॥ ਇਨ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥੧॥ ਰਹਾਉ॥
ਤਾਂ ਲਾਲੂ ਆਖਿਆ ਜੀ ਜੇ ਹੱਟ ਹੀ ਆਖੇ ਤਾਂ ਹੱਟ ਹੀ ਬਹੇ ਤਾਂ ਫਿਰ ਗੁਰੂ ਨਾਨਕ ਜੀ ਪਉੜੀ ਆਖੀ

ਹਾਣ ਹਟੁ ਕਰ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸਬਦਿ ਕਰਿ ਭਾਂਡਿਸਾਲ ਤਿਸ ਵਿਚ ਤਿਸਨੋ ਰਖ ॥ ਸੰਤਾਂ ਸੇਤੀ ਵਣਜ ਕਰਿ ਲੈ ਲਾਹਾ ਮਨ ਹਸ ॥ ੨ ॥

ਤਾਂ ਫੇਰ ਕਾਲੂ ਰਾਇ ਥੀਂ ਅਖਵਾਯਾ ਜੇ ਜੀ ਇਸਦਾ ਮਨ ਫਿਰਨ ਤੇ ਹੈ ਤਾਂ ਘੋੜਿਆਂ ਦੀ ਸਉਦਾਗਰੀ ਕਰੇ ਤਾਂ ਫਿਰ ਗੁਰੂ ਨਾਨਕ ਜੀ ਪਉੜੀ ਆਖੀ ॥

ਸੁਣ ਸਾਸਤ੍ਰ ਸਉਦਾਗਰੀ ਸਤ ਘੋੜੇ ਲੈ ਚਲੁ॥ ਖਰਚ ਬੰਨ ਚੰਗਿਆਈਆ ਮਤ ਮਨ ਜਾਣੈ ਕਾਲ ॥ ਨਿਰੰਕਾਰ ਕੈ ਦੇਸ ਜਾਇ ਤਾਂ ਸੁਖ ਲਹੈ ਮਹਲ ॥ ੩॥

ਤਾਂ ਕਾਲੂ ਆਖਿਆ ਜੀ ਕਿਸਦੀ ਚਾਕਰੀ ਕਰੇਂਗਾ ਤਾਂ ਫੇਰ ਗੁਰੂ ਨਾਨਕ ਪਉੜੀ ਆਖੀ॥

ਲਾਇ ਚਿਤ ਕਰਿ ਚਾਕਰੀ ਮੰਨ ਨਾਮੁ ਕਰਿ ਕੰਮੁ॥ ਬੰਨ ਬਦੀਆ ਕਰਿ ਧਾਵਨੀ ਤਾਕੋ ਆਖੈ ਧੰਨੁ॥ ਨਾਨਕ ਨਾਮ ਅਰਾਧ ਤੂ ਚੜੈ ਚਵਗਨ ਵੰਨ ॥

ਤਾਂ ਫੇਰ ਰਾਇ ਬੁਲਾਰ ਆਖਿਆ ਜੀ ਤਪਾ ਕੁਛ ਅਸਾਨੂੰ ਫ਼ਰਮਾਇਸ਼ ਕਰ ਅਸੀ ਕਬੂਲ ਪਵੀਐ ਗੁਰੂ ਨਾਨਕ ਜੀ ਰਾਗ ਸਾਰਿੰਗ ਵਿੱਚ ਸ਼ਬਦ ਬੋਲਿਆ ॥

ਇਕ ਫੁਰਮਾਇਸ ਆਖੀਐ ਜੇ ਮੰਨੇ ਸਾਂਈ॥ ਜਿਸਤੇ ਜੋਰ ਨ ਚਲਣੀ ਕਰਿ ਜੋਰ ਧਿਆਈ॥ ਐਸਾ ਸਤਿ ਗੁਰੁ ਰਾਇ ਜੀ ਕਿਸੇ ਹਾਥ ਨ ਆਵੈ ॥ ਸਾਈ ਕਾਰ ਕਮਾਵਣੀ ਜੋ ਉਸ ਕੋ ਭਾਵੈ॥ ੧ ॥ ਰਹਾਉ ॥ ਹਿਕਮਤਿ ਹੁਕਮ ਨ ਚਲਈ ਕੋਈ ਕਰਿ ਦੇਖੈ ॥ਸੇਖ ਮਸਾਇਕ ਸਿਧ ਸਾਧ ਸਭ ਲਿਖੀਐ ਲੇਖੈ ॥ ੨ ॥ ਦਸ ਅਵਤਾਰੀ ਆਇਆ ਜਗੁ ਹੁਕਮ ਚਲਾਇਆ ॥ ਅੰਤ ਕਾਲ ਧਰਤੀ ਪਏ ਕੁਝ ਹਥੁ ਨ ਆਇਆ ॥ ਵਡੇ ਵਡੇ ਮਹਾਂ ਬਲੀ ਜੋਧੇ ਅਰ ਸੂਰੇ ॥ ਕਹੁ ਨਾਨਕ ਸਭ ਦੇਖਿਆ ਸਭ ਧਰਤੀ ਧੂਰੇ ॥

ਤਾਂ ਫੇਰ ਰਾਇ ਕਹਿਆ ਤਪਾ ਜੀ ਤੁਸੀ ਲੰਗਰ ਚਲਾਵੋ ਤ੍ਰੈ ਖੂਹ ਤੁਸਾਡੇ ਤੱਲਕ ਕਰਨੇ ਆਹੇਨਾ ਹਾਲਾ ਨਾ ਪੱਤਾ ਤੁਸੀ ਫ਼ਕੀਰਾਂ ਨੂੰ ਖਵਾਵਹੁ ਤਾਂ ਗੁਰੂ ਨਾਨਕ ਰਾਗ ਆਸਾ ਵਿਚ ਸ਼ਬਦ ਬੋਲਿਆ

ਲੰਗਰ ਏਕ ਖੁਦਾਇ ਦਾ ਦੂਸਰ ਲੰਗਰ ਨਾਹੀ॥ ਦੂਸਰੇ ਲੰਗਰ ਨਾ ਚਲੈ ਜਗੁ ਥਿਰ ਨ ਰਹਾਈ ॥ ੧ ॥ ਰਾਇ ਬੁਲਾਰ ਸੁਣਿ ਬੇਨਤੀ ਯਹ ਅਰਜ ਹਮਾਰੀ ॥ ਖ਼ਾਲਕ ਸਚਾ ਏਕ ਹੈ ਜਿਨਿ ਖਲਕ ਸਵਾਰੀ॥ ੧ ॥ ਰਹਾਉ ॥ ਦਾਤਾ ਆਪ ਰਹੀਮ ਹੈ ਖਲਕ ਸਭ ਖੇਲੈ ॥ ਦੇਵਨਿ ਕੋ ਆਪੇ ਧਨੀ ਸਗਲਿਆਂ ਪ੍ਰਿਤਿਪਾਲੇ ॥ ਜੀਉ ਪ੍ਰਾਨੁ ਤਨ ਧਨ ਦੀਏ ਦੀਨੇ ਰਸ ਭੋਗ॥ ਆਪੇ ਕਛੁ ਨ ਹੋਵਈ ਪ੍ਰਭੁ ਕੀਏ ਸੰਜੋਗ॥ ਸਭਨਾ ਕੇ ਸਿਰ ਏਕ ਹੈ ਸਿਧ ਸਾਧ ਬੀਚਾਰੇ॥ ਨਾਨਕ ਮੰਗਤਾ ਸਭ ਕੋ ਇਕਾ ਦਾਤਾ ਸਿਰਜਨਹਾਰੇ ॥

ਸੰਮਤਿ ੧੫੫੫ ਮਿਤੀ ਪੋਹ ਵਦੀ ੬ ਗੁਰੂ ਨਾਨਕ ਤਲਵੰਡੀਓਂ ਚੱਲਣ ਲਗੇ ਤਾਂ ਰਾਇ ਨੋਂ ਖ਼ਬਰ ਹੋਈ ਜੋ ਨਾਨਕ ਤਪਾ ਫੇਰ ਚਲਿਆ ਹੈ ਤਾਂ ਕਾਲੂ ਲਾਲੂ ਦੋਵੇਂ ਰਾਇ ਪਾਸ ਜਾਇ ਰੂੰਨੇਂ

ਤਾਂ ਰਾਇ ਉਮੇਦੇ ਨੂੰ ਭੇਜਿਆ ਨਾਨਕ ਤਪੇ ਨੂੰ ਸੱਦ ਲੈ ਆਉ ਉਮੈਦਾ ਰਾਇ ਦਾ ਨਫ਼ਰ ਨਾਨਕ ਨੂੰ ਸੱਦ ਲੈ ਗਿਆ ਗੁਰੂ ਨਾਨਕ ਆਇ ਰਾਇ ਨੂੰ ਦੁਆਇ ਆਖੀ ਤਾਂ ਰਾਇ ਆਖਿਆ ਤਪਾ ਜੀ ਮੈਨੂੰ ਗੁਸਤਾਖੀ ਮਾਫ਼ ਕਰਨੀ ਤਾਂ ਗੁਰੂ ਨਾਨਕ ਜੀ ਆਖਿਆ ਜੀ ਤੁਸੀ ਦਰਗਾਹੋਂ ਮਾਫ਼ ਹੋ ਤਾਂ ਰਾਇ ਕਹਿਆ ਤਪਾ ਜੀ ਤੁਸੀ ਕਰੋ ਕੁਝ ਨਾਹੀਂ ਪਰ ਏਥੇ ਹੀ ਰਹੋ ਤਾਂ ਗੁਰੂ ਨਾਨਕ ਕਹਿਆ ਰਾਇ ਜੀ ਅਸਾਡੇ ਹੱਥ ਨਾਹੀਂ ਅਸੀ ਏਥੇ ਰਹੀਐ ਤਾਂ ਰਾਇ ਬਹੁਤ ਜਤਨ ਕੀਤਾ ਪਰ ਗੁਰੂ ਨਾਨਕ ਉਦਾਸ ਹੋਇ ਚਲਿਆ ਤਾਂ ਰਾਇ ਡਿਠਾ ਜੋ ਇਹ ਰਹਿੰਦਾ ਨਾਹੀਂ ਤਾਂ ਰਾਇ ਕਹਿਆ ਤਪਾ ਜੀ ਕਾਈ ਭੀ ਫੁਰਮਾਇਸ਼ ਕਰੋ ਤਾਂ ਗੁਰੂ ਨਾਨਕ ਆਖਿਆ ਜੀ ਫੁਰਮਾਇਸ ਅਸਾਡੀ ਇੱਕੋ ਝਲਣ ਵਾਲਾ ਹੈ ਹੁਣ ਤੁਸੀ ਅਸਾਨੂੰ ਰਜਾਇ ਦੇਹੋ ਜੋ ਤੁਸਾਡੀ ਰਜਾਇ ਲੋੜੀਦੀ ਹੈ ਤਾਂ ਗੁਰੂ ਜੀ ਪਿਛਲੀ ਰਾਤਿ ਨੂੰ ਨ੍ਹਾਵਣ ਗਿਆ ਦੇਖੇ ਤਾਂ ਖੂਹ ਚਲਦਾ ਕੋਈ ਨਾਹੀਂ ਤਾਂ ਗੁਰੂ ਨਾਨਕ ਦੇ ਮੂਹੋਂ ਨਿਕਲਿਆ ਜੋ ਟੋਭਾ ਭੀ ਕੋਈ ਨਾਹੀਂ ਤਾਂ ਇਹ ਗੱਲ ਰਾਇ ਸੁਣੀ ਰਾਇ ਖ਼ਬਰਦਾਰ ਆਹਾ ਰਾਇ ਆਖਿਆ ਤਪੇ ਦੇ ਮੂਹੋਂ ਟੋਭਾ ਨਿਕਲਿਆ ਹੈ ਇਥੇ ਟੋਭਾ ਖੱਟੋ ਪਰ ਤਪੇ ਦੇ ਨਾਂਵ ਦਾ ਗੁਰੂ ਨਾਨਕ ਜੀ ਓਥੋਂ ਰਮੇ ਪ੍ਰਿਥਮ ਉਦਾਸੀ ਗੁਰੂ ਬਾਬੇ ਨਾਨਕ ਕੀ ਚਲੀ ਸਾਖੀ ਪੂਰੀ ਹੋਈ ॥

## ਆਗੇ ਸਾਖੀ ਹੋਰ ਚਲੀ

ਤਾਂ ਗੁਰੂ ਨਾਨਕ ਅਤੇ ਬਾਲਾ ਅਤੇ ਮਰਦਾਨਾ ਤ੍ਰੈਹੇ ਲਾਲੋ ਦੇ ਘਰ ਵਤ ਆਏ ਤਾਂ ਲਾਲੋ ਬਹੁਤ ਖ਼ੁਸ਼ੀ ਹੋਯਾ ਤਾਂ ਲਾਲੋ ਆਖਿਆ ਜੀ ਮੈਂ ਨਿਹਾਲ ਹੋਯਾ ਜੋ ਤੁਸਾ ਮੈਨੂੰ ਦਰਸ਼ਨ ਦਿੱਤਾ ਪੰਜ ਦਿਨ ਰਹਿਕੇ ਫੇਰ ਖ਼ੁਸ਼ੀ ਲੀਤੀ ਫੇਰ ਗੁਰੂ ਨਾਨਕ ਜੀ ਅੰਤ੍ਰਧਿਆਨ ਹੋਏ ਧਰਤੀ ਢਾਕੇ ਬੰਗਾਲੇ ਦੀ ਗਏ ਉਥੇ ਇਕ ਦਿਨ ਦੁਇ ਦਿਨ ਤ੍ਰੈ ਦਿਨ ਕੁਝ ਨ ਪਹੁਚਿਆ ਤਾਂ ਗੁਰੂ ਨਾਨਕ ਪਵਨ ਅਹਾਰੀ ਹੋਇ ਰਹਿਆ ਤਾਂ ਮਰਦਾਨੇ ਆਖਿਆ ਜੀ ਮੈਂ ਭੁੱਖਾ ਮਰਦਾ ਹਾਂ ਮੇਰਾ ਕੋਈ ਇਲਾਜ ਕਰ ਗੁਰੂ ਨਾਨਕ ਦੇਖੈਂ ਤਾਂ ਮਰਦਾਨਾ ਮਰਦਾ ਹੈ ਤਾਂ ਗੁਰੂ ਨਾਨਕ ਪੁੱਛਿਆ ਕਿਉਂ ਮਰਦਾਨਾ ਤਾਂ ਮਰਦਾਨੇ ਆਖਿਆ ਜੀ ਮੈਂ ਭੁੱਖਾ ਹਾਂ ਕਲੇਜੇ ਨੂੰ ਭੁੱਖ ਖਾਇ ਗਈ ਹੈ ਤਾਂ ਗੁਰੂ ਨਾਨਕ ਆਖਿਆ ਮਰਦਾਨਿਆਂ ਇਨਾਂ ਬੂਟਿਆਂ ਦੇ ਨਾਲ ਖੱਖੜੀਆਂ ਹੈਨ ਜਿਤਨੀ ਖਾਇ ਸਕੈਂ ਤਿਤਨੀਆਂ ਖਾਹ ਅਤੇ ਹੋਰ ਪੱਲੇ ਬੰਨ੍ਹ ਨਾਹੀਂ ਮਰਦਾਨਾ ਲਗਾ ਤ੍ਰੋੜ ਤ੍ਰੋੜ ਖਾਵਣ ਜਿਉਂ ਜਿਉਂ ਖਾਵੈ ਤਜੋਂ ਤਜੋਂ ਅੰਮ੍ਰਿਤ ਦਾ ਸੁਆਦ ਆਵੈ ਛੋੜ ਸਕੈ ਨਾਹੀਂ ਕਿਤਨੀਕੁ ਖਾਵੈ ਅੰਮ੍ਰਿਤ ਦਾ ਸੁਆਦ ਜੋ ਲੱਗੋਸ ਤ੍ਰੋੜ ਕੇ ਪੱਲੇ ਭੀ ਬੰਨ੍ਹ ਲਈਓਸੁ ਅਗਲੇ ਭਲਕ ਜੋ ਭੁੱਖ ਲੱਗੀਓਸੁ ਤਾਂ ਚੁਪਾਤਿਓ ਕੱਢਕੇ ਲਗਾ ਖਾਵਣ ਜਾਂ ਖਾਧੀਓਸੁ ਤਿਉਂ ਘੜੀ ਨਾ ਗੁਜਰੀ ਜੋ ਹੱਥ ਪੈਰ ਲਗ ਗਿਆ ਮਾਰਨ ਤਾਂ ਗੁਰੂ ਨਾਨਕ ਹੱਸਿਆ ਤਾਂ ਮਰਦਾਨੇ ਆਖਿਆ ਜੀ ਮੈਂ ਮਰਦਾ ਹਾਂ ਤੂੰ ਹੱਸਦਾ ਹੈਂ ਤਾਂ ਗੁਰੂ ਨਾਨਕ ਆਖਿਆ ਮਰਦਾਨਿਆ ਮੈਂ ਤਾਂ ਤੈਨੂੰ ਆਖਿਆ ਸੀ ਜੋ ਪੱਲੇ ਨ ਬੰਨ੍ਹੇਂ ਤਉ ਲੀਤੀਆਂ ਅਤੇ ਖਾਧੀਆਂ ਮੈਂ ਤਾਂ ਤੈਨੂੰ ਮਨਾ ਕੀਤਾ ਆਹੀ ਖਾਨਾ ਆਹੋ ਤਾਂ ਮੈਥੋਂ ਪੁੱਛ ਕਰ ਖਾਵੈਂ ਉਹ ਤਾਂ ਬੂਟਾ ਅੱਕ ਦਾ ਆਹਾ ਤਾਂ ਗੁਰੂ ਨਾਨਕ ਅਪਨੇ ਹੱਥੋਂ ਤ੍ਰੋੜ ਕਰ ਖੱਖੜੀਆਂ ਮਰਦਾਨੇ ਨੂੰ ਖਵਾਈਆਂ ਤਾਂ

ਮਰਦਾਨਾ ਖਾਵਣ ਨਾਲ ਉਠ ਬੈਠਾ ਤਾਂ ਉਥੋਂ ਗੁਰੂ ਨਾਨਕ ਜੀ ਅੱਗੇ ਚਲੇ ਤਾਂ ਇਕ ਵਲਾਇਤ ਅਸਗਪਨਾਹਾ ਰਾਜੇ ਦੀ ਆਈ ਉਸ ਵਲਾਇਤ ਨੂੰ ਗੁਰੂ ਨਾਨਕ ਜੀ ਚਲਿਆ ਜਿੱਥੇ ਝੰਡੇ ਬਾਢੀ ਦੀ ਮੰਜੀ ਹੈ ਸਮੁੰਦ੍ਰ ਦੇ ਟਾਪੂ ਵਿਚ ਹੈ ਤਾਂ ਮਰਦਾਨਾ ਉਥੇ ਵਿੱਟਰ ਖੜਾ ਹੂਆ ਗੁਰੂ ਨਾਨਕ ਜੀ ਦੀ ਰੀਝ ਤਾਰ ਤੇ ਆਹੀ ਮਰਦਾਨਾ ਆਖੇ ਜੀ ਮੈਂ ਅੱਗੇ ਜਾਂਦਾ ਨਾਹੀਂ ਮੈਨੂੰ ਵਿਦਾ ਕਰ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਅੱਗੇ ਰਾਹ ਵਿਚ ਵਡੀਆਂ ਬਲਾਈਂ ਹੈਨ ਤੂ ਜਾਣਦਾ ਨਾਹੀਂ ਤੂ ਅਸਾਂਹੀ ਨਾਲ ਰਹੁ ਮਰਦਾਨਾ ਰਹੇ ਨਾਹੀਂ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਮਰਦਾਨਾ ਅਸਾਡੇ ਆਖੇ ਲਗਦਾ ਨਾਹੀਂ ਤਾਂ ਬਾਲਾ ਗੁਰੂ ਅੰਗਦ ਅੱਗੇ ਆਖਦਾਏ ਹੇ ਗੁਰੂ ਜੀ ਮੈਂ ਤਾਂ ਮਰਦਾਨੇ ਨੂੰ ਆਖਿਆ ਮਰਦਾਨਿਆ ਨਾਨਕ ਨਿਰੰਕਾਰੀ ਹੈਈ ਤੂ ਸੰਮਾਲ ਜੀ ਮਰਦਾਨੇ ਨੂੰ ਜੋ ਕੋਈ ਭੂਤਨਾ ਲੱਗਾ ਮਰਦਾਨਾ ਮੰਨੇ ਕਾਈ ਨਾਹੀਂ ਆਖ ਰਹੇ ਮਰਦਾਨੇ ਗੁਰੂ ਨਾਨਕ ਪਾਸੋਂ ਵਿਦਾ ਲੀਤੀ ਉਥੋਂ ਹੀ ਪਿਛਾਂ ਫਿਰ ਗਿਆ ਤਾਂ ਗੁਰੂ ਨਾਨਕ ਮੈਨੂੰ ਪੁੱਛਿਆ ਭਾਈ ਬਾਲਾ ਹੁਣ ਕਿਆ ਕਰੀਐ ਤਾਂ ਮੈਂ ਗੁਰੂ ਨਾਨਕ ਜੀ ਨੂੰ ਆਖਿਆ ਜੀ ਜੋ ਤੁਸਾਡੇ ਜੀਅ ਆਵੇ ਤਾਂ ਗੁਰੂ ਨਾਨਕ ਜੀ ਓਹ ਦਿਨ ਜੰਗਲ ਵਿਚ ਬੈਠ ਰਹਿਆ ਅੱਗੇ ਚਲੇ ਨਾਹੀਂ ਜੇ ਦੁਇ ਪਹਿਰ ਗੁਜ਼ਰੇ ਤਾਂ ਗੁਰੂ ਨਾਨਕ ਬੋਲਿਆ ਭਾਈ ਬਾਲਾ ਮਰਦਾਨੇ ਨੂੰ ਰਾਖਸ ਪਕੜਿਆ ਹੈ ਅਤੇ ਕੜਾਹੇ ਵਿਚ ਤਲਦਾ ਹੈ ਤਾਂ ਮੈਂ ਗੁਰੂ ਨਾਨਕ ਪਾਸ ਆਖਿਆ ਜੀ ਤਲੀਵਣ ਦੇਹੋ ਆਖੇ ਲਗਦਾ ਹੀ ਨਾਹੀਂ ਤਾਂ ਗੁਰੂ ਨਾਨਕ ਉਠ ਖੜਾ ਹੋਯਾ ਆਖਣ ਲੱਗਾ ਭਾਈ ਬਾਲਾ ਨਾਲ ਲੀਤੇ ਦੀ ਸ਼ਰਮ ਭਾਰੀ ਹੈ ਅਤੇ ਅਸਾਡੇ ਕੰਮ ਦਾ ਹੈ ਤਾਂ ਮੈਂ ਫੇਰ ਗੁਰੂ ਨਾਨਕ ਨੂੰ ਪੁੱਛਿਆ ਜੀ ਕੇਤਾਕ ਦੂਰ ਹੈ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਕੋਹਾਂ ਨਵਾਂ ਉਪਰ ਹੈ ਤਾਂ ਮੈਂ ਫੇਰ ਗੁਰੂ ਨਾਨਕ ਜੀ ਨੂੰ ਆਖਿਆ ਅਸਾਂ ਜਾਂਦਿਆਂ ਨੂੰ ਤਾਂ ਖਾਇ ਲੈਸੀ ਤਾਂ ਗੁਰੂ ਨਾਨਕ ਮੇਰਾ ਹੱਥ ਪਕੜਿਆ ਹਿਕ ਪਲਕ ਤਾਂ ਬਹੁਤ ਹੋਂਦੀ ਹੈ ਜਾਪੇ ਨਾਹੀਂ ਜੇ ਇੱਥੇ ਆਹੇ ਕਿ ਉਥੇ ਆਹੇ ਤਾਂ ਗੁਰੂ ਨਾਨਕ ਹੱਸਕੇ ਪੁੱਛਣ ਲਗਾ ਤਾਂ ਮਰਦਾਨਾ ਸ਼ਰਮਿੰਦਾ ਹੋਯਾ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਏਹ ਕੜਾਹਾ ਜੋ ਤਪਦਾ ਹੈਈ ਸੋ ਮਰਦਾਨੇ ਵਾਸਤੇ ਜੋ ਰਾਖਸ ਮਰਦਾਨੇ ਨੂੰ ਤਲਕਰ ਖਾਵੇ ਪਰ ਅਸੀ ਛਪ ਰਹੀਐ ਤਾਂ ਮੈਂ ਗੁਰੂ ਨਾਨਕ ਜੀ ਨੂੰ ਆਖਿਆ ਜੇਹੇ ਆਇ ਤੇਹੇ ਨਾ ਆਇ ਤਾਂ ਗੁਰੂ ਨਾਨਕ ਆਖਿਆ ਦੇਖ ਭਾਈ ਬਾਲਾ ਕਰਤਾਰ ਕਿਆ ਕਰਦਾ ਹੈ ਜਿਉਂ ਮਰਦਾਨਾ ਖੜਾ ਆਹਾ ਤਿਉਂ ਰਾਖਸ ਪਕੜ ਮਰਦਾਨੇ ਨੂੰ ਕੜਾਹੇ ਵਿਚ ਗੁਸੇ ਨਾਲ ਘੱਤਿਆ ਅੱਗੋਂ ਕੜਾਹਾ ਇਜੇਹਾ ਠੰਢਾ ਹੋ ਗਿਆ ਜੇਹਾ ਪੋਹ ਮਾਹ ਦਾ ਕੱਕਰ ਠੰਢਾ ਜਲ ਹੁੰਦਾ ਹੈ ਤਾਂ ਰਾਖਸ ਹੈਰਾਨ ਹੋਇ ਗਿਆ ਹੇਠੋਂ ਅਗਨਿ ਬੁਝ ਗਈ ਤਾਂ ਗੁਰੂ ਨਾਨਕ ਸਵਾਧਾਨ ਦਿਖਾਈ ਦਿੱਤੀ ਤਾਂ ਰਾਖਸ ਬੋਲਿਆ ਸਚ ਆਖ ਤੂੰ ਕੌਣ ਹੁੰਦਾ ਹੈਂ ਤੇਰੇ ਆਇ ਜੋ ਮੇਰਾ ਕੜਾਹਾ ਤਪਿਆ ਹੋਯਾ ਸੀਤਲ ਹੋ ਗਿਆ ਸੋ ਸਚ ਆਖ ਤੂੰ ਕਉਣ ਹੈਂ ਤਾਂ ਗੁਰੂ ਨਾਨਕ ਹਸ ਕਰ ਆਖਿਆ ਜੇ ਕੌਡਾ ਰਾਖਸ ਇਸ ਤਾਈਂ ਖਾਇ ਕਿਉਂ ਨਾਹੀਂ ਖਾਂਦਾ ਕਿਉਂ ਰੱਖਿਆ ਹੈਈ ਤਾਂ ਰਾਖਸ ਬੋਲਿਆ ਤੂੰ ਮੇਰਾ ਨਾਉਂ ਕਿਉਂਕਰ ਜਾਣਦਾ ਹੈਂ

ਅਤੇ ਤੂੰ ਮੇਰਾ ਸੂਹਾ ਕਿਧਰੋਂ ਆਇ ਪੈਂਦਾ ਹੋਯਾ ਹੈਂ ਤੂੰ ਸਚ ਆਖ ਤਾਂ ਗੁਰੂ ਨਾਨਕ ਰਾਗ ਮਾਰੂ ਵਿਚ ਸ਼ਬਦ ਬੋਲਿਆ ॥

ਆਂਡਾ ਫੂਟਾ ਭਰਮ ਕਾ ਗੁਰ ਰਿਦੇ ਕੀਆ ਪ੍ਰਗਾਸ॥ ਬੇੜੀ ਕਾਟੀ ਪਗਹ ਤੇ ਗੁਰ ਕੀਨੀ ਬੰਦ ਖਲਾਸ ॥੧॥ ਬਾਬਾ ਮੇਰਾ ਆਵਨ ਜਾਨ ਰਹਿਆ॥ ਤਪਤ ਕੜਾਹਾ ਬੁਝਿ ਗਇਆ ਗੁਰ ਸੀਤਲ ਨਾਮ ਦੀਓ ॥੧॥ ਰਹਾਉ ॥ ਜਬ ਕਾ ਸਾਧੂ ਸੰਗ ਭਿਆ ਤਬ ਛੋਡਿ ਗਏ ਨਿਗਹਾਰ॥ ਜਿਸ ਕੀ ਅਟਕ ਤਿਸ ਤੇ ਛੁਟੀ ਕਹਾਂ ਕਰੇ ਕੁਟਵਾਰ ॥ ੨ ॥ ਚੂਕਾ ਭਾਰਾ ਭਰਮ ਕਾ ਹੋਇ ਨਿਹਕਰਮਾ॥ ਸਾਗਰ ਤੇ ਕੰਢੇ ਚੜੇ ਗੁਰ ਕੀਨੇ ਧਰਮਾ॥ ੩ ॥ ਸਚੁ ਥਾਨੁ ਸਚੁ ਬੈਸਕਾ ਸਚੁ ਸੁਆਉ ਬਨਾਇਆ॥ ਸਚੁ ਪੂਜੀ ਸਚ ਵਖਰੋ ਨਾਨਕ ਘਰ ਪਾਇਆ ॥ ੪ ॥

ਤਾਂ ਕੌਡਾ ਰਖਸ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪੈਆ ਉੱਠੇ ਨਾਹੀਂ ਆਖੇ ਜੀ ਮੈਂ ਵੱਡੇ ਪਾਪ ਕੀਤੇ ਹੈਨ ਮੈਨੂੰ ਬਖ਼ਸ਼ੀਏ ਤਾਂ ਗੁਰੂ ਨਾਨਕ ਆਖਿਆ ਕੌਡਾ ਤੇਰਾ ਰਾਮਦਾਸ ਮਰਦਾਨਾ ਰਬਾਬੀ ਹੈ ਇਸ ਤਾਈਂ ਮੰਨੇਂਗਾ ਤਾਂ ਤੇਰੀ ਗਤਿ ਹੋਵੇ ਗੀ ਤਾਂ ਕੌਡੇ ਰਾਖਸ ਆਖਿਆ ਜੀ ਏਹ ਭੀ ਮੇਰੇ ਸਿਰ ਤੇ ਹੋਰ ਕੋਈ ਆਖੋ ਸੋ ਭੀ ਮੇਰੇ ਸਿਰ ਤੇ ਪਰ ਮੈਨੂੰ ਸੁੱਟੋ ਨਾਹੀਂ ਅੱਜ ਮੇਰੇ ਕਰਮ ਖੁੱਲ੍ਹੇ ਹੈਨ ਜੋ ਤੈਂ ਦਰਸ਼ਨ ਦਿੱਤਾ ਹੈ ਤਾਂ ਗੁਰੂ ਨਾਨਕ ਹੱਸਿਆ ਹਸ ਆਖਿਓਸ ਕਿਉਂ ਭਾਈ ਬਾਲਾ ਤਾਂ ਮੈਂ ਗੁਰੂ ਨਾਨਕ ਜੀ ਨੂੰ ਆਖਿਆ ਜੀ ਤੇਰੀ ਤੂੰ ਜਾਣ ਤਾਂ ਗੁਰੂ ਨਾਨਕ ਆਖਿਆ ਕੌਡਾ ਤੁਸਾਡੇ ਵਾਸਤੇ ਹਜ਼ਾਰਾਂ ਕੋਹਾਂ ਤੇ ਆਏ ਹਾਂ ਤਾਂ ਕੌਡੇ ਆਖਿਆ ਜੀ ਮੈਨੂੰ ਹੁਕਮ ਹੋਵੈ ਜੋ ਮੈਂ ਕੁਝ ਪ੍ਰਸਾਦ ਲੈ ਆਵਾਂ ਤਾਂ ਗੁਰੂ ਨਾਨਕ ਆਖਿਆ ਕੌਡਾ ਅਸਾਂ ਪ੍ਰਸਾਦ ਤੁਸਾਡੀ ਭਾਵਨਾ ਦਾ ਲੈਣਾ ਹੈ ਤਾਂ ਕੌਡਾ ਰਾਖਸ ਜੰਗਲ ਨੂੰ ਦਉੜ ਪਿਆ ਜਾਇ ਕਰ ਇਤਨੇ ਮੇਵੇ ਲੈ ਆਯਾ ਜਿਤਨੇ ਖ਼ੁਸ਼ੀ ਤੇ ਆਏਸੁ ਗੁਰੂ ਨਾਨਕ ਦੇ ਅੱਗੇ ਰੱਖਿਸੁ ਤਾਂ ਗੁਰੂ ਨਾਨਕ ਆਖਿਆ ਮਰਦਾਨਿਆ ਖਾਉ ਤਾਂ ਮਰਦਾਨੇ ਆਖਿਆ ਜੀ ਮੈਂ ਸੱਭੋ ਕੁਛ ਖਾਧਾ ਹੈ ਪਰ ਤੂੰ ਮੈਨੂੰ ਅਪਨੀ ਖ਼ੁਸ਼ੀ ਕਰ ਮੈਂ ਤੇਰਾ ਆਖਿਆ ਨਾਹੀਂ ਮੰਨਿਆ ਗੁਰੂ ਨਾਨਕ ਆਖਿਆ ਭਾਈ ਮਰਦਾਨਾ ਅਸੀ ਤੇਰੇ ਤੇ ਰਾਜ਼ੀ ਆਹੇ ਤੂੰ ਅਸਾਂ ਤੇ ਰਾਜ਼ੀ ਰਹੁ ਖਾਇ ਮੇਵਾ ਤਾਂ ਮਰਦਾਨੇ ਆਖਿਆ ਜੀ ਜੇਹਾ ਬਾਂਟਾ ਮੈਨੂੰ ਆਂਵਦਾ ਹੈ ਤੇਹਾ ਜੇਹਾ ਦੇਹੋ ਤਾਂ ਗੁਰੂ ਨਾਨਕ ਬਾਲੇ ਨੂੰ ਆਖਿਆ ਭਾਈ ਬਾਲਾ ਤ੍ਰੈਹੇ ਬਖਰੇ ਬਰਾਬਰ ਕਰ ਅਤੇ ਵੰਡ ਤਾਂ ਬਾਲੇ ਤ੍ਰੈ ਬਖਰੇ ਕੀਤੇ ਹਿਕ ਬਖਰਾ ਮਰਦਾਨੇ ਨੂੰ ਦਿੱਤਾ ਅਤੇ ਹਿਕ ਗੁਰੂ ਨਾਨਕ ਦੇ ਅੱਗੇ ਰੱਖਿਆ ਇੱਕ ਆਪ ਲੀਤੋਸੁ ਤਾਂ ਲਗੇ ਖਾਵਨ ਤਾਂ ਗੁਰੂ ਨਾਨਕ ਅਪਨਾ ਬਖਰਾ ਕੌਡੇ ਰਾਖਸ ਨੂੰ ਦਿੱਤਾ ਤਾਂ ਕੌਡੇ ਕੁਝ ਨਾਹ ਨਿਬਰ ਅੱਗੋਂ ਨ ਕੀਤੀ ਤਾਂ ਕੌਡੇ ਲੈਂਦੇ ਮੂੰਹ ਵਿੱਚ ਪਾਇ ਲੀਤੇ ਜਾਂ ਕੌਡੇ ਮੂੰਹ ਪਾਯਾ ਤਾਂ ਕਪਾਟ ਖੁਲ੍ਹ ਗਏ ਕੌਡਾ ਹੋਰ ਸਰੂਪ ਹੋਇ ਗਿਆ ਜਾਂ ਬਾਲਾ ਤੇ ਮਰਦਾਨਾ ਦੇਖੇ ਤਾਂ ਕਿਆ ਦੇਖੇ ਜੋ ਅੱਜ ਕੌਡਾ ਗ਼ੈਬੀ ਛਤ੍ਰਹ ਲੈ ਗਿਆ ਹੈ ਤਾਂ ਬਾਲੇ ਪੁੱਛਿਆ ਜੀ ਅਸਾਨੂੰ ਵਡੀ ਹੈਰਾਨਗੀ ਹੈ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਕਰਤਾਰ ਜੋ ਅਸਾਨੂੰ ਇਸ ਧਰਤੀ ਏਨਾਂ ਜੀਆਂ ਦੇ ਉਧਾਰਨ ਵਾਸਤੇ ਲੈ ਆਯਾ ਹੈ ਦੇਖ ਕਰਤਾਰ ਦੇ ਰੰਗ

ਤਮਾਸ਼ੇ ਦੇਖਦਾ ਜਾਇ ਤਾਂ ਬਾਲੇ ਆਖਿਆ ਭਲਾ ਜੀ ਜੋ ਕਰਤਾਰ ਦੇਖਾਇ ਸੋ ਦੇਖਨਾ ਤਾਂ ਗੁਰੂ ਨਾਨਕ ਸੱਤ ਦਿਨ ਕੌਡੇ ਰਾਖਸ ਪਾਸ ਰਹਿਆ ਸੱਤਵੇਂ ਦਿਨ ਗੁਰੂ ਨਾਨਕ ਜੀ ਰਮਦੇ ਰਹੇ ਮੰਜੀ ਕੌਡੇ ਨੂੰ ਦਿੱਤੀ ਮੰਜੀ ਬਹਾਇ ਕੇ ਆਗੇ ਚਲੇ ॥

## ਆਗੇ ਸਾਖੀ ਹੋਰ ਚਲੀ

ਅੱਗੇ ਸੰਤਾਲੀ ਦਿਨਾਂ ਦਾ ਰਾਹ ਆਹਾ ਹਿਕ ਦਿਨ ਮਰਦਾਨੇ ਨੂੰ ਢਾਡੀ ਭੁੱਖ ਲਗੀ ਤਾਂ ਮਰਦਾਨੇ ਆਖਿਆ ਜੀ ਹਉਂ ਟੁਰ ਨਾਹੀਂ ਸਕਦਾ ਤਾਂ ਗੁਰੂ ਨਾਨਕ ਆਖਿਆ ਚਲ ਮਰਦਾਨਾ ਅੱਗੇ ਵੱਡਾ ਸ਼ਹਿਰ ਆਂਵਦਾ ਹੈ ਓਥੇਂ ਜੋ ਤੂੰ ਆਖੇਂਗਾ ਸੋ ਕਰੀਐਂਗੇ ਤਾਂ ਮਰਦਾਨੇ ਆਖਿਆ ਜੀ ਪੱਲੇ ਤਾਂ ਕੁਝ ਨਾਹੀਂ ਅਤੇ ਸ਼ਹਿਰ ਮੁਰਦੇ ਨੂੰ ਲੈ ਜਾਸੇ ਤਾਂ ਗੁਰੂ ਨਾਨਕ ਪੈਰਾਂ ਨਾਂਲ ਰੇਤ ਫਰੋਲੀ ਤਾਂ ਵਿੱਚੋਂ ਲਾਲ ਨਿਕਲ ਆਯਾ ਆਖਿਓਸ ਚਾਇ ਲੈ ਮਰਦਾਨਾ ਪੱਲੇ ਬੰਨ੍ਹ ਤਾਂ ਮਰਦਾਨੇ ਆਖਿਆ ਜੀ ਮੈਂ ਇਸ ਪੱਥਰ ਨੂੰ ਕਿਆ ਕਰਾਂ ਤਾਂ ਫੇਰ ਗੁਰੂ ਨਾਨਕ ਆਖਿਆ ਮਰਦਾਨਾ ਪੱਲੇ ਨੂੰ ਢੂੰਡਨਾ ਆਹੋ ਲੈ ਪੱਲੇ ਬੰਨ੍ਹ ਤਾਂ ਮਰਦਾਨੇ ਆਖਿਆ ਜੀ ਪੇਟ ਪਾਏ ਬਾਝੋਂ ਪੱਲੇ ਬਧੇ ਭੁੱਖ ਨਾਹੀਂ ਜਾਂਦੀ ਤਾਂ ਗੁਰੂ ਨਾਨਕ ਕਹਿਆ ਓਹ ਦੇਖ ਸ਼ਹਿਰ ਨਜ਼ਰ ਆਂਵਦਾ ਹੈ ਤਾਂ ਮਰਦਾਨੇ ਕਹਿਆ ਭਲਾ ਜੀ ਤ੍ਰਿਹੁ ਕੋਹਾਂ ਤੇ ਸ਼ਹਿਰ ਨਜ਼ਰ ਆਯਾ ਸੀ ਜਾਂਦੇ ਜਾਂਦੇ ਮਰਦਾਨਾ ਛਿੱਥਾ ਹੋਇ ਗਿਆ ਤਾਂ ਉਸ ਸ਼ਹਿਰ ਆਇ ਵੜੇ ਤਾਂ ਮਰਦਾਨੇ ਆਖਿਆ ਜੀ ਕੁਝ ਆਖ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਇਸ ਸ਼ਹਿਰ ਦਾ ਨਾਉਂ ਜਾਣਦਾ ਹੈਂ ਤਾਂ ਮਰਦਾਨੇ ਆਖਿਆ ਜੀ ਮੈਂ ਕਿਆ ਜਾਣਾਂ ਤਾਂ ਗੁਰੂ ਨਾਨਕ ਅੰਤਰਿਜਾਮੀ ਆਹਾ ਆਖਿਓਸ ਭਾਈ ਮਰਦਾਨਾ ਜਾਹ ਜਵਾਹਰੀ ਟੋਲ ਕਰ ਏਹ ਲਾਲ ਬੇਚ ਲੈ ਆਉ ਅਤੇ ਭਾਈ ਮਰਦਾਨਾ ਇਸ ਸ਼ਹਿਰ ਦਾ ਨਾਉਂ ਬਿਸ਼ੰਭਰਪੁਰ ਹੈ ਤਾਂ ਮਰਦਾਨੇ ਆਖਿਆ ਜੀ ਇਸਦਾ ਮੁੱਲ ਕਿਆ ਹੈ ਤਾਂ ਗੁਰੂ ਨਾਨਕ ਜੀ ਨੇ ਆਖਿਆ ਮਰਦਾਨਿਆ ਕੋਈ ਮੁੱਲ ਆਖੀਗਾ ਸੋ ਮੈਨੂੰ ਆਇ ਆਖੀਂ ਤਾਂ ਮਰਦਾਨਾ ਸਹਿਰ ਵਿੱਚ ਆਯਾ ਇੱਕ ਜਵਾਹਰੀ ਨੂੰ ਆਨ ਦਿਖਲਾਯਾ ਤਾਂ ਉਸ ਜਵਾਹਰੀ ਆਖਿਆ ਇਸਕੇ ਤਿੰਨ ਪੈਸੇ ਮੁਲ ਹੈ ਤਾਂ ਮਰਦਾਨੇ ਵਿਚਾਰ ਕੀਤਾ ਜੋ ਇਸ ਲਾਲ ਦਾ ਮੁੱਲ ਤਾਂ ਬਹੁਤ ਆਖਦੇ ਹੈਨ ਮੈਂ ਪੁੱਛ ਆਵਾਂ ਤਾਂ ਅ ਖਿ ਮਰਦਾਨੇ ਗੁਰੂ ਨਾਨਕ ਪਾਸ ਆਖਿਆ ਜੀ ਇਹ ਲਾਲ ਦੇ ਤਿੰਨ ਪੈਸੇ ਮਿਲਦੇ ਹੈਨ ਤਾਂ ਗੁਰੂ ਨਾਨਕ ਆਖਿਆ ਭਾਈ ਮਰਦਾਨਾ ਵਡੇ ਜਵਾਹਰੀ ਪਾਸ ਜਾਹ ਮਰਦਾਨੇ ਆਖਿਆ ਗੁਰੂ ਜੀ ਮੈਂ ਵੱਡਾ ਅਤੇ ਛੋਟਾ ਕੋਈ ਨਾਹੀਂ ਜਾਣਦਾ ਤੁਸੀ ਮੈਨੂੰ ਦੱਸੋ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆ ਸਾਲਸਰਾਉ ਜਵਾਹਰੀ ਦਾ ਨਾਉਂ ਹੈ ਤੂੰ ਉਸ ਪਾਸ ਜਾਇ ਏਹ ਵਤ ਜਾਇ ਕਰ ਪੁੱਛਨ ਲਗਾ ਆਰੇ ਸਾਲਸਰਾਇ ਜਵਾਹਰੀ ਦਾ ਦੁਕਾਨ ਕੇਹੜਾ ਹੈ ਤਾਂ ਲੋਕਾਂ ਦੱਸਿਆ ਭਾਈ ਓਹ ਘਰ ਹੋਂਦਾ ਹੈਸੁ ਤਾਂ ਮਰਦਾਨਾ ਉਸ ਥੀਂ ਉਸਦਾ ਘਰ ਪੁਛਾਇ ਕਰ ਗਿਆ ਜਾਇ ਅਵਾਜ਼ ਕੀਤੀਸੁ ਤਾਂ ਉਸ ਜਵਾਹਰੀ ਅੰਦਰੋਂ ਗੁਲਾਮ ਭੇਜ ਦਿੱਤਾ ਜੋ ਤੂੰ ਕਉਣ ਹੈਂ ਭਾਈ ਮਰਦਾਨੇ ਕਹਿਆ ਜੀ ਕੁਝ ਸੌਦਾ ਵੇਚਣਾ ਹੈ ਤਾਂ ਜਵਾਹਰੀ ਕਹਿਆ ਅੰਦਰ ਲੈ ਆਉ

ਤਾਂ ਮਰਦਾਨੇ ਨੂੰ ਅੰਦਰ ਲੈ ਗਿਆ ਪੁੱਛਨ ਲਗੇ ਕਹੁ ਭਾਈ ਕਿਆ ਸੌਦਾ ਕਰਨ ਆਯਾ ਹੈਂ ਤਾਂ ਮਰਦਾਨੇ ਹਥੋਂ ਲਾਲ ਕਢ ਦਿੱਤਾ ਤਾਂ ਜਵਾਹਰੀ ਹੱਥ ਲੈਕਰ ਦੇਖੇ ਤਾਂ ਕਿਆ ਦੇਖੇ ਜੋ ਇਸ ਲਾਲ ਉਪਰ ਲਿਖਿਆ ਹੈ ਜੋ ਏਹ ਲਾਲ ਵੇਚਣ ਲੈ ਆਵੇ ਤਿਸਨੂੰ ਸਉ ਰੁਪੱਯਾ ਮਿਹਮਾਨੀ ਦੇਵਣੀ ਵਰਾਂਈ ਮੁੱਲ ਭਾਵੇਂ ਖਾਂਵਦ ਵੇਚੇ ਭਾਵੇਂ ਨਾ ਵੇਚੇ ਤਾਂ ਜਵਾਹਰੀ ਸਉ ਰੁਪਜ਼ਾ ਆਨ ਮਰਦਾਨੇ ਦੇ ਹੱਥ ਦਿੱਤਾ ਅਤੇ ਲਾਲ ਆਪਣੇ ਪਾਸ ਰੱਖਿਆ ਤਾਂ ਮਰਦਾਨੇ ਆਖਿਆ ਜੀ ਮੈਂ ਖ਼ਾਂਵਦ ਪਾਸੋਂ ਪੁੱਛ ਆਵਾਂ ਤਾਂ ਜਵਾਹਰੀ ਕਹਿਆ ਜਾਇ ਭਾਈ ਪੁੱਛ ਆਉ ਤਾਂ ਮਰਦਾਨੇ ਸਉ ਰੁਪਜ਼ਾ ਗੁਰੂ ਨਾਨਕ ਦੇ ਅੱਗੇ ਆਣ ਰੱਖਿਆ ਗੁਰੂ ਨਾਨਕ ਆਖਿਆ ਏਹ ਕੇਹਾ ਮੁੱਲ ਲੈ ਆਇਓਂ ਤਾਂ ਮਰਦਾਨੇ ਆਖਿਆ ਜੀ ਉਸ ਦਿੱਤਾ ਮੈਂ ਲੈ ਆਇਆ ਹਾਂਫੇਰ ਗੁਰੂ ਨਾਨਕ ਆਖਿਆ ਜਾਹ ਪੁੱਛ ਜੇ ਇਹ ਸਉ ਰੁਪਯਾ ਮੁੱਲ ਦਿੱਤਾ ਹੈਸ ਕਿ ਕੇਹਾ ਦਿੱਤਾ ਹੈਸ ਤਾਂ ਮਰਦਾਨੇ ਆਖਿਆ ਭਲਾ ਜੀ ਮਰਦਾਨੇ ਫੇਰ ਜਵਾਹਰੀ ਨੂੰ ਜ ਇ ਪੁੱਛਿਆ ਜੀ ਇਸ ਲਾਲ ਦਾ ਖਾਵੰਦ ਆਖਦਾ ਹੈ ਏਹ ਸਉ ਰੁਪਜ਼ਾ ਤੁਮਾਂ ਕੈਸਾ ਦਿੱਤਾ ਹੈ ਇਸਦਾ ਮੁੱਲ ਦਿੱਤਾ ਹੈਈ ਤਾਂਉਸ ਜਵਾਹਰੀ ਆਖਿਆ ਭਾਈ ਇਸ ਲਾਲ ਤੇ ਲਿਖਜ਼ਾ ਹੈ ਜੋ ਕੋਈ ਏਹ ਲਾਲ ਲੈ ਆਵੈ ਭਾਂਵੇਂ ਵੇਚੈ ਭਾਵੇਂ ਨ ਵੇਚੈ ਉਸ ਤਾਈਂ ਸਉ ਰੁਪਯਾ ਮਿਹਮਾਨੀ ਦੇਵਣੀ ਤੇਰਾ ਲਾਲ ਅਮਾਨਤ ਪਿਆ ਹੈ ਖਾਵੰਦ ਤੋਂ ਮੁੱਲ ਪੁੱਛਿਆਉ ਤਾਂ ਮਰਦਾਨੇ ਗੁਰੂ ਨਾਨਕ ਨੂੰ ਆਇ ਆਖਿਆ ਜੀ ਜਵਾਹਰੀ ਇਉਂ ਆਖਦਾ ਹੈ ਜੋ ਇਸ ਲਾਲ ਤੇ ਲਿਖਿਆ ਹੈ ਜੋ ਇਸ ਲਾਲਨੂੰ ਲੈ ਆਵੈ ਤਿਸਨੂੰ ਸਉਰੁਪਯਾ ਮਿਹਮਾਨੀ ਦੇਵਣੀ ਭਾਵੇਂ ਵੇਚੈ ਭਾਵੇਂ ਨਾ ਬੇਚੈ ਤਾਂ ਗੁਰੂ ਨਾਨਕ ਜੀ ਆਖਿਆ ਕਿਉਂ ਮਰਦਾਨਾ ਵੇਚਨਾ ਹੈ ਤਾਂ ਮਰਦਾਨੇ ਕਹਿਆ ਜੀ ਮੈਂ ਕੇ ਜਾਣਾਂ ਤੂੰ ਜਾਣ ਫੇਰ ਗੁਰੂ ਨਾਨਕ ਜੀ ਆਖਿਆ ਮਰਦਾਨਾ ਮੈਂ ਤੈਨੂੰ ਕਿਸ ਵਾਸਤੇ ਪੁੱਛਨਾ ਹਾਂ ਤਾਂ ਮਰਦਾਨੇ ਆਖਿਆ ਮੈਂ ਨਾਹੀਂ ਜਾਣਦਾ ਤੂੰ ਮੈਨੂੰ ਕਿਸ ਵਾਸਤੇ ਪੁਛਦਾ ਹੈਂ ਗੁਰੂ ਨਾਨਕ ਆਖਿਆ ਮਰਦਾਨਾ ਮੈਂ ਤੈਨੂੰ ਇਸ ਵਾਸਤੇ ਪੁਛਦਾ ਹਾਂ ਜੋ ਏਹ ਲਾਲ ਨਾਹੀਂ ਏਹ ਪਰਮੇਸ਼ਰ ਦਾ ਨਾਉਂ ਹੈ ਉਹ ਜਵਾਹਰੀ ਤਿਨ ਪੈਸੇ ਦੇਂਦਾ ਆਹਾ ਉਸਦੀ ਓਹਾ ਨਦਰ ਆਹੀ ਅਤੇ ਓਹ ਜਵਾਹਰੀ ਸੌ ਰੁਪਯਾ ਵਿਣ ਮੁੱਲ ਲੀਤੇ ਦੇਵਣ ਲੱਗਾ ਏਹ ਕਰਤਾਰ ਦਾ ਨਾਉਂ ਲਾਲ ਹੈਈ ਭਾਵੇਂ ਵੇਚ ਭਾਵੇਂ ਰਖ ਜੇ ਨੰਗ ਭੁੱਖ ਕਬੂਲ ਕਰੇਂ ਤਾਂ ਰਖ ਨਾਹੀਂ ਤਾਂਵੇਚਖਾਉ ਤਾਂ ਮਰਦਾਨਾ ਸਮਝ ਗਿਆ ਤਾਂ ਮਰਦਾਨੇ ਆਖਿਆ ਜੀ ਮੈਂ ਨਾਹੀਂ ਵੇਚਦਾ ਤਾ ਫੇਰ ਗੁਰੂ ਨਾਨਕ ਆਖਿਆ ਜੇ ਮਰਦਾਨਾ ਨਾਹੀਂ ਵੇਚਦਾ ਤਾਂ ਸਉ ਰੁਪਯਾ ਫੇਰ ਦੇ ਆਉ ਅਤੇ ਲਾਲ ਆਪਣਾ ਫੇਰ ਲੈ ਆਉ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਮਰਦਾਨਾ ਉਸ ਜਵਾਹਰੀ ਪਾਸ ਗਿਆ ਜਾਇ ਕਰ ਆਖਣ ਲਗਾ ਸ਼ਾਹ ਜੀ ਤੁਸੀ ਸਉ ਰੁਪਜ਼ਾ ਆਪਣਾ ਲਉ ਅਤੇ ਲਾਲ ਦੇਉ ਖਾਂਵੰਦ ਨਾਹੀਂ ਵੇਚਦਾ ਤਾਂ ਜਵਾਹਰੀ ਕਹਿਆ ਭਾਈ ਲੈ ਆਪਣਾ ਲਾਲ ਲਾਲ ਮਰਦਾਨੇ ਦੇ ਹੱਥ ਦਿੱਤਾਸੁ ਤਾਂ ਮਰਦਾਨੇ ਆਪਣਾ ਲਾਲ ਲੀਤਾ ਅਤੇ ਮਰਦਾਨੇ ਸੌ ਰੁਪਯਾ ਜਵਾਹਰੀਦੇ ਹੱਥ ਦਿੱਤਾ ਆਖਿਓਸ ਜੀ ਆਪਣਾ ਇਹ ਸੌ ਰੁਪਯਾ ਗਿਣ ਲਉ ਤਾਂ ਜਵਾਹਰੀ ਮਰਦਾਨੇ ਤਾਈਂ ਆਖਿਆ

ਅਰੇ ਭਾਈ ਇਸ ਲਾਲ ਉਪਰ ਲਿਖਿਆ ਹੈ ਜੋ ਕੋਈ ਏਹ ਲਾਲ ਲੈ ਆਵੈ ਤਿਸਨੂੰ ਸਉ ਰੁਪਯਾ ਮਿਹਮਾਨੀ ਦੇਵਣੀ ਹਮ ਤੋ ਆਪਣਾ ਧਰਮ ਰੱਖਿਆ ਹੈ ਏਹ ਰੁਪਯੇਤੁਸਾਡੇ ਹੈਨਹਮਾਰੇ ਤੋ ਨਾਹੀਂ ਭਾਵੈਂ ਲਾਲ ਵੇਚੋ ਭਾਵੈਂ ਨ ਵੇਚੋ ਰੁਪਯੇ ਤਾਂ ਅਸਾਂ ਲੈਣੇ ਨਾਹੀਂ ਤਾਂ ਮਰਦਾਨੇ ਨਾਲੇ ਲਾਲ ਨਾਲੇ ਰੁਪਜੇ ਦੋਵੈਂ ਵਸਤੂ ਗੁਰੂ ਨਾਨਕ ਜੀ ਅੱਗੇਆਣ ਰਖੀਆਂ ਗੁਰੂ ਨਾਨਕ ਆਖਿਆ ਮਰਦਾਨਿਆਂ ਏਹ ਰੁਪਯੇ ਕਿਉਂ ਆਂਦੇ ਹੈਨੀ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਰੁਪਯੇ ਦੇ ਰਹਿਆ ਓਹ ਲਵੈ ਨਾਹੀਂ ਓਹ ਆਖੇ ਅਰੇ ਭਾਈ ਹਮੋਂ ਤਾਂ ਆਪਣਾ ਧਰਮ ਰੱਖਿਆ ਹੈ ਲਾਲ ਉਪਰ ਲਿਖਿਆ ਹੈ ਜੋ ਕੋਈ ਇਹ ਲਾਲ ਆਣ ਦਿਖਾਵੇ ਤਿਸਨੂੰ ਸਉ ਰੁਪਯਾ ਮਿਹਮਾਨੀ ਦੇਵਣੀ ਅਬ ਏਹ ਰੁਪਯੇਤੁਮਾਰੇ ਹੈਨ ਹਮਾਰੇ ਨਾਹੀਂ ਮੈਂ ਕਿਆ ਕਰਾਂ ਤਾਂ ਫੇਰ ਗੁਰੂਨਾਨਕ ਜੀ ਕਹਿਆ ਤੂੰ ਈਵੇਂ ਜਾਇਕਰ ਆਖ ਸ਼ਾਹ ਜੀ ਵੇਚੀਐ ਤਾਂ ਮਿਹਮਾਨੀ ਲਈਏ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਮਰਦਾਨਾ ਉਸ ਜਵਾਹਰੀ ਥੇ ਸਉ ਰੁਪਯਾ ਫੇਰ ਲੈ ਗਇਆ ਜਾਇ ਕਰ ਆਖਿਓਸ ਸ਼ਾਹ ਜੀ ਅਸੀ ਰੁਪਯੇ ਤੇਰੇ ਕੇਹੇ ਲਈਏ ਜਾਂ ਵੇਚੀਏ ਤਾਂ ਮਿਹਮਾਨੀ ਭੀ ਲਲੀਏ ਏਹ ਰੁਪਈਏ ਤੁਸੀ ਫੇਰ ਲਉ ਇਸ ਲਾਲ ਦਾ ਖਾਵੰਦ ਨਾਹੀਂ ਲੈਂਦਾ ਤਾਂ ਅੱਗੋਂ ਓਹ ਜਵਾਹਰੀ ਲਏ ਨਾਹੀਂ ਤਾਂ ਮਰਦਾਨਾ ਰੁਪਯੇ ਫੇਰ ਲੈ ਆਯਾ ਤਾਂ ਸ੍ਰੀ ਗੁਰੂ ਨਾਨਕ ਜੀ ਰੁਪਯੇ ਰੱਖੇ ਨਾਹੀਂ ਅਤੇ ਜਵਾਹਰੀ ਰੁਪਏ ਲਏ ਨਹੀਂ ਤਾਂ ਸੱਤ ਫੇਰੇ ਮਰਦਾਨੇ ਨੇ ਪਾਏ ਤਾਂ ਮਰਦਾਨਾ ਛਿਥਾ ਹੋਇਕਰ ਰੁਪਈਏ ਜਵਾਹਰੀ ਦੇ ਘਰ ਸੁੱਟ ਆਯਾ ਤਾਂ ਜਵਾਹਰੀ ਨੇ ਅਪਣੇ ਜੀਅ ਵਿਚਾਰ ਕੀਤਾ ਜੋ ਭਾਈ ਏਹ ਰੁਪਯੇ ਮੈਨੂੰ ਲੈਣ ਨਾਹੀਂ ਬਣਦੇ ਅਤੇ ਏਹ ਮਾਯਾ ਅਜੇਹੀ ਵਸਤ ਹੈ ਸੋ ਇਸ ਮਾਇਆ ਨੇ ਸਨਕਾਦਿਕ ਬ੍ਰਹਮਾਦਿਕ ਮੋਹੇ ਹੈਨ ਅਤੇ ਲਾਲ ਭੀ ਅਚੰਭੇ ਦਾ ਡਿੱਠਾ ਜਿਸਤੇ ਲਿਖਿਆ ਆਹਾ ਮੇਰੀ ਉਮਰ ਏਡੀ ਹੋਈ ਹੈ ਵਡੇ ਵਡੇ ਮੁੱਲ ਦੇ ਲਾਲ ਡਿੱਠੇ ਆਹੇ ਪਰ ਏਹ ਮਿਹਮਾਨੀ ਕਿਸੇ ਲਿਖੀ ਨਾਹੀਂ ਇਹ ਕੁਦਰਤੀ ਲਾਲ ਡਿੱਠਾ ਪਰ ਉਸਖਾਵੰਦਾ ਨੂੰ ਭੀ ਡਿੱਠਾ ਚਾਹੀਐ ਏਹੋ ਵਿਚਾਰ ਕਰਕੇ ਉਸ ਆਪਣੇ ਅਧਰਕੇ ਗੁਲਾਮ ਨੂੰ ਸੱਦਿਆ ਅਰ ਕਹਿਆ ਅਧਰਕਾ ਤੂੰ ਦਉੜ ਮਤ ਓਹ ਕਿਧਰੇ ਜਾਂਦੇ ਰਹਿਣ ਤਾਂ ਉਨ੍ਹਾਂ ਨੂੰ ਤੂੰ ਜਾਣ ਨ ਦੇਇ ਅਤੇ ਮੈਂ ਭੀ ਆਵਨਾ ਹਾਂ ਤੂੰ ਚਲ ਤਾਂ ਅਧਰਕਾ ਗੁਲਾਮ ਸ਼ਹਿਰੋਂ ਬਾਹਿਰ ਨਿਕਲ ਆਯਾ ਆਇ ਕਰ ਦੇਖੈ ਤਾਂ ਕਿਆ ਦੇਖੈ ਤ੍ਰੈ ਸਾਧ ਬੈਠੇ ਹੈਨ ਤਾਂ ਅਧਰਕਾ ਗੁਲਾਮ ਦੂਰ ਬੈਠ ਰਹਿਆ ਅਤੇ ਮਰਦਾਨਾ ਬੋਲ ਨਾਹੀਂ ਸਕਦਾ ਅਜੇਹੀ ਭੁੱਖ ਲਗੀ ਹੈ ਜੋ ਆਖਣ ਬੋਲਣ ਦੀ ਸੁਧਨਾਹੀਂ ਪਰ ਡਰਦਾ ਮੂਹੋਂ ਕੁਝ ਆਖਦਾ ਨਾਹੀਂ ਅਤੇ ਗੁਰੂ ਨਾਨਕ ਮਰਦਾਨੇ ਵੱਲੋਂ ਦੇਖੇਤਾਂਅੰਦਰਨਾਹੀ ਸਹਿੰਦਾ ਹੈ ਪਰ ਮੂਹੋਂ ਚੁਪ ਕਰ ਰਹਿਆ ਹੈ ਇਕ ਘੜੀ ਗੁਜਰੀ ਤਾਂ ਸਾਲ ਸਰਾਇ ਭਲੀ ਸਾਜਸ ਨਾਲ ਆਯਾ ਨਫ਼ਰ ਦੇ ਸਿਰ ਤੇ ਚਵਾਇਕਰ ਆਣ ਵਸਤੂ ਸੱਭੇ ਅੱਗੇ ਰੱਖੀਆਂ ਰੱਖ ਕਰ ਹੱਥ ਜੋੜ ਕਰ ਅੱਗੇ ਖੜਾ ਹੋਯਾ ਤਾਂ ਗੁਰੂ ਨਾਨਕ ਆਖਿਆ ਕਿਉਂ ਭਾਈ ਜੀ ਕਿਉਂ ਤਾਂ ਸਾਲ ਸਰਾਇ ਆਖਿਆ ਜੀ ਏਹ ਸੌ ਰੁਪਯੇ ਤੁਮਾਰੇ ਹੈਨ ਤੁਸੀ ਆਪਣੇ ਰੁਪਯੇ ਲਉ ਤਾਂ ਗੁਰੂਨਾਨਕ

ਆਖਿਆ ਸਾਲਸਰਾਇ ਜੀ ਜੇ ਵੇਚੀਐ ਤਾਂ ਮਿਹਮਾਨੀ ਲਈਐ ਅਤੇ ਜੇ ਨਾ ਵੇਚੀਐ ਤਾਂ ਕੇਹੀ ਲਈਐ ਫੇਰ ਜਵਾਹਰੀ ਕਹਿਆ ਜੋ ਮੈਂ ਨਾਹੀਂ ਜਾਣਦਾ ਜੋ ਉਹ ਲਾਲ ਥਾ ਕਿ ਤੁਮ ਹੀ ਲਾਲ ਹੋ ਮੈਂ ਤੋ ਬਹੁਤ ਬਿਸਮਾਦ ਹੋਇ ਗਿਆ ਹੋਂ ਤਾਂ ਗੁਰੂ ਨਾਨਕ ਰਾਗ ਮਾਝ ਵਿਚ ਸ਼ਬਦ ਬੋਲਿਆ

ਲਾਲੋ ਲਾਲ ਉਪਾਇਆ ਲਾਲੋ ਲਾਲ ਦਿਸੰਨ ॥ ਜਿਨਾ ਲਾਲੀ ਨੇਤ੍ਰ ਮਹਿ ਦੂਜਾ ਨਾਹਿ ਜਣੰਨ ॥ ਸੁਣਿ ਸਾਲਸ ਤੂ ਜਉਹਰੀ ਆਪਨਾਂ ਲਾਲ ਪਛਾਣ ॥ ਕੂੜੇ ਲਾਲ ਨ ਰੰਢ ਬੰਨ ਆਪਨਾ ਸਾਹ ਸਿਵਾਣ ॥ ੧ ॥ ਰਹਾਉ ॥ ਕੰਕਰ ਪਥਰ ਮੇਲ ਕੇ ਨਾਉ ਸਦਾਇਓ ਸ਼ਾਹ ॥ ਬਿਨ ਸਤਿ ਗੁਰ ਪੂਰੇ ਅੰਧ ਹੈ ਮੂਲ ਨ ਬੂਝੈ ਰਾਹੁ ॥ ੨ ॥ ਮੇਰਾ ਮੇਰਾ ਕਰਿ ਸੰਜਿਓ ਰਾਤੀ ਅਤੇ ਡੇਹ ॥ ਕਾਈ ਸਾਖ ਨ ਊਪਜੀ ਕੱਲਰ ਵੁਠੇ ਮੇਹ ॥ ੩ ॥ ਸੁਣਿ ਸਾਲਸ ਇਕ ਬੇਨਤੀ ਜੇ ਕਰਮ ਪ੍ਰਾਪਤਿ ਹੋਇ ॥ ਨਾਨਕ ਏਕ ਅਰਾਧੀਐ ਦੂਖ ਨ ਲਾਗੈ ਕੋਇ ॥ ੪ ॥

ਤਾਂ ਸਾਲਸਰਾਇ ਕਹਿਆ ਜੀ ਤੁਮਾਰਾ ਨਾਉਂ ਕਿਆ ਹੈ ਅਰ ਤੁਮ ਹੋਤੇ ਕਉਣ ਹੋ ਅਰ ਤੁਮਾਰਾ ਦੇਸ਼ ਕਉਣ ਹੈ ਅਰ ਤੁਮਾਰਾ ਭੇਖ ਕਉਣ ਹੈ ਹਮਕੋ ਹੈਰਾਨਗੀ ਲਗ ਰਹੀ ਹੈ ਵਡੇ ਵਡੇ ਅਤੀਤ ਖਟ ਦਰਸ਼ਨ ਕੇ ਦੇਖੇ ਹੈਂ ਔਰ ਭੀ ਕਈ ਦੇਖੇ ਹੈਂ ਪਰ ਤੁਮਾਰਾ ਭੇਖ ਕੋਈ ਪਾਯਾ ਨਹੀਂ ਜਾਤਾ ਮੈਂ ਤੋ ਬਿਸਮਾਦ ਹੋਇ ਰਹਿਆ ਹੋਂ ਤੁਮ ਆਪ ਹੀ ਬਤਾਵਹੁ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਸਾਲਸਰਾਇ ਨਾਮ ਹਮਾਰਾ ਨਾਨਕ ਨਿਰੰਕਾਰੀ ਹੈ ਹੋਤੇ ਨਿਰੰਕਾਰ ਕੇ ਦੇਸ਼ ਹੈਂ ਅਰ ਭੇਖ ਭੀ ਨਿਰੰਕਾਰੀ ਦਾ ਹੈ ਤਾਂ ਸਾਲਸਰਾਇ ਕਹਿਆ ਜੀ ਤੁਮ ਨਿਰੰਕਾਰ ਵੇਖਿਆ ਹੈ ਤਾਂ ਗੁਰੂ ਨਾਨਕ ਜੀ ਰਾਗ ਮਾਰੂ ਵਿਚ ਸ਼ਬਦ ਬੋਲਿਆ ॥ ਰਾਗ ਮਾਰੂ ਮਹਲਾ ੧

ਬਿਮਲ ਮਝਾਰ ਬਸਸ ਨਿਰਮਲ ਜਲ ਪਦਮ ਨਿਜਾਵਲ ਰੇ ॥ ਪਦਮ ਨਿਜਾਵਲ ਜਲ ਰਸ ਸੰਗਤ ਸੰਗ ਦੋਖ ਨਹੀ ਰੇ ॥ ੧ ॥ ਦਾਦਰ ਤੂੰ ਕਬਹਿ ਨ ਜਾਨਸ ਰੇ ॥ ਭਖਸ ਸਿਬਾਲ ਬਸਸਿ ਨਿਰਮਲ ਜਲ ਅੰਮ੍ਰਿਤ ਨਾ ਲਖਸ ਰੇ ॥ ੧ ॥ ਰਹਾਉ ॥ ਬਸੁ ਜਲ ਨਿਤ ਨਵ ਸਤ ਅਲੀਅਲ ਮੇਰ ਚਚਾ ਗੁਨ ਰੇ ॥ ਚੰਦ ਕੁਮਦਨੀ ਦੂਰਹੁ ਨਿਵਸਸ ਅਨਭੌ ਕਾਰਨ ਰੇ ॥ ੨ ॥ ਅੰਮ੍ਰਿਤ ਖੰਡ ਦੂਧ ਮਧ ਸੰਚਸ ਤੂੰ ਬਨ ਚਾਤੁਰ ਰੇ ॥ ਅਪਨਾ ਆਪ ਤੂੰ ਕਬਹੁ ਨ ਛੋਡਸ ਪਿਸਨ ਪ੍ਰੀਤ ਜਿਉ ਰੇ ॥ ੩ ॥ ਪੰਡਤ ਸੰਗ ਵਸਹਿ ਜਨ ਮੂਰਖ ਆਗਮ ਸਾਸਤ੍ਰ ਸੁਨੇ ॥ ਅਪਨਾ ਆਪ ਤੂੰ ਕਬਹੁ ਨ ਛੋਡਸ ਸੁਆਨ ਪੂਛ ਜਿਉ ਰੇ ॥ ੪ ॥ ਇਕ ਪਾਖੰਡੀ ਨਾਮ ਨ ਰਾਚਹਿ ਇਕ ਹਰਿ ਹਰਿ ਚਰਨੀ ਰੇ ॥ ਪੂਰਬ ਲਿਖਿਆ ਪਾਵਸ ਨਾਨਕ ਰਸਨਾ ਨਾਮ ਜਪ ਰੇ ॥ ੫ ॥

ਤਾਂ ਉਸ ਜਵਾਹਰੀ ਕਹਿਆ ਮੈਨੂੰ ਨਿਹਾਲ ਕਰੋ ਏਹ ਰੁਪਯੇ ਲਉ ਤਾਂ ਗੁਰੂ ਨਾਨਕ ਕਹਿਆ ਭਾਈ ਜਵਾਹਰੀ ਏਹ ਰੁਪਯੇ ਤੁਸਾਨੂੰ ਰਖਣੇ ਬਣਤੇ ਹੈਨ ਤੁਸਾਡੇ ਕੰਮ ਦੇ ਹੈਨ ਤੁਸਾਨੂੰ ਸੋਹਿੰਦੇ ਹੈਨ ਅਸੀ ਫ਼ਕੀਰ ਅਤੀਤ ਆਹੇ ਤਾਂ ਜਵਾਹਰੀ ਕਹਿਆ ਜੀ ਏਹ ਮੇਵਾ ਤੇ ਪਕਵਾਨ ਅਤੇ ਕੁਛ

ਹੋਰ ਭੋਜਨ ਅਰਵੋ ਗੁਰੂ ਨਾਨਕ ਅੰਗੀਕਾਰ ਕਰੇ ਨਾਹੀਂ ਅਤੇ ਮਰਦਾਨਾ ਬੋਲੇ ਨਾਹੀਂ ਅਤੇ ਅੰਦਰੋਂ ਆਖੇ ਕਿਵੇਂ ਲਏ ਤਾਂ ਭਲਾ ਹੋਵੇ ਮੈਂ ਤਾਂ ਭੁੱਖਾ ਮਰਦਾ ਹਾਂ ਤਾਂ ਗੁਰੂ ਨਾਨਕ ਰਾਗ ਮਾਰੂ ਵਿਚ ਸ਼ਬਦ ਕੀਤਾ ॥

ਪ੍ਰੀਤ ਪਕਵਾਨ ਸੋ ਭੋਜਨ ਕਰੀਐ ਲੁਚੀ ਲੋਚਾ ਪੂਰੀ॥ ਮਿਠਾਈ ਰਸਨਾ ਰਸਿ ਕਸਿ ਬੋਲੇਤਾਂਮਨੁਰਹੇ ਹਜੂਰੀ॥੧॥ ਰਹਾਉ॥ਸੁਨ ਸਾਲਸ ਤੂੰ ਭਾਈ ਮੇਰੇ ॥ਸਮਝਿ ਪਵੀ ਤਾਂ ਹੋਇਨਿਬੇਰੈ॥ ੧॥ ਮੇਵਾ ਮਿਲਨ ਤੁਮਾਰਾ ਕਹੀਐ ਸਤ ਕੇ ਬਾਗੇ ਜੋੜੇ॥ਖਾਵਣ ਖਾਇ ਅਘਾਵੇ ਸੋਈ ਜੇ ਬਿਖ ਤੋਂ ਮਨ ਤੋੜੇ ॥ ੨ ॥

ਤਾਂ ਅਧਰਕੇ ਗੁਲਾਮਅੱਗੇ ਹੀ ਖ਼ਾਵੰਦ ਪਾਸੋਂ ਗੁਰੂ ਨਾਨਕ ਦੇਪੈਰਾਂ ਤੇ ਮੱਥਾਟੇਕਿਆਤਾਂ ਗੁਰੂ ਨਾਨਕ ਅਧਰਕੇ ਗੁਲਾਮ ਤੇ ਬਹੁਤ ਖ਼ੁਸ਼ੀ ਹੋਯਾ ਤਾਂ ਬਾਬੇ ਬਚਨ ਕੀਤਾ ਮਰਦਾਨਿਆ ਲੈ ਪ੍ਰਸਾਦ ਲੈ ਅੱਗੇ ਮਰਦਾਨਾ ਏਹਾ ਬਾਤ ਮੰਗਦਾ ਆਹਾ ਮਰਦਾਨੇ ਪ੍ਰਸਾਦਿ ਲੀਤਾ ਗੁਰੂ ਬਾਬੇ ਅੱਗੇ ਅਰਦਾਸ ਕੀਤੀਓਸ ਜੀ ਗ਼ਰੀਬਨਿਵਾਜ ਕਿਉਂਕਰ ਹੁਕਮ ਹੈ ਤਾਂ ਬਾਬੇ ਆਖਿਆ ਮਰਦਾਨਿਆ ਅਸਾਂ ਤੇਰੇ ਵਾਸਤੇ ਸਾਲਸਰਾਇ ਆਂਦਾ ਹੈਤੂੰ ਪ੍ਰਸਾਦਿ ਖਾਹੁ ਤਾਂਮਰਦਾਨਾ ਬਹੁਤ ਖ਼ੁਸ਼ੀ ਹੋਯਾ ਅਤੇ ਲਗਾ ਖਾਵਣ ਤਾਂ ਗੁਰੂ ਨਾਨਕ ਪਉੜੀ ਆਖੀ ॥

ਉਤਮ ਜਨਮ ਸੋ ਸਾਕਤ ਕਹੀਐ ਨੀਚ ਨਰਾਇਣ ਪਾਵੈ॥ਲੋਭ ਲਹਿਰ ਤੇ ਤੇਈ ਛੂਟੇ ਸਾਧ ਸੰਗਤਿ ਗੁਣ ਗਾਵੇ ॥ ਸੁਣ ਸਾਲਸ ਇਹ ਗੋਲਾ ਤੇਰਾ ਆਪ ਨਰਾਇਣ ਮਾਨਾ॥ ਨਾਨਕ ਭਗਤ ਸੰਗ ਮਿਲ ਊਚੇ ਪਦ ਠਹਿਰਾਨਾ ॥

ਤਾਂ ਫਿਰ ਸਾਲਸਰਾਇ ਹੱਥ ਜੋੜ ਕਰ ਆਜਜ਼ੀ ਕੀਤੀਜੀ ਮੇਰੀ ਗਤਿ ਕਰੋ ਆਪਣੇ ਸਾਈਂ ਦੇ ਵਾਸਤੇ ਅਸਾਨੂੰ ਇਸ ਬਲਾਇ ਨਾਲੋਂ ਕੱਢੋ ਤਾਂ ਗੁਰੂ ਨਾਨਕ ਕਹਿਆ ਸੁਣ ਸਾਲਸਰਾਇ ਤੂੰ ਆਪਣੇ ਅਧਰਕੇ ਗੁਲਾਮ ਦੇ ਪੈਰਾਂ ਤੇ ਢਹਿ ਪਉ ਤਾਂ ਤੇਰੀ ਗਤਿ ਹੋਵੇਗੀ ਤਾਂ ਸਾਲਸਰਾਇ ਕਹਿਆ ਗੁਰੂ ਜੀ ਅਧਰਕਾ ਤਾਂ ਸਾਧੂ ਹੈ ਜੇ ਤੁਸੀ ਆਖੋ ਤਾਂ ਮੈਂ ਸਗ ਦੀ ਪੈਰੀ ਪਵਾਂ ਤਾਂ ਸਾਲਸਰਾਇ ਢਹਿ ਪੈਰਾਂ ਤੇ ਪਿਆ ਜੀ ਮੇਰੇ ਵਾਸਤੇ ਕਰਤਾਰ ਤੁਸਾਨੂੰ ਲੈ ਆਯਾ ਹੈ ਗੁਰੂ ਜੀ ਸਾਲਸਰਾਇ ਉੱਤੇ ਬਹੁਤ ਖ਼ੁਸ਼ੀ ਕੀਤੀ ਆਪਣੇ ਸਿਰ ਉੱਤੋਂ ਅੰਗੋਛਾ ਦਿੱਤਾ ਭਾਈ ਸਾਲਸ ਰਾਇ ਲੈ ਕਰ ਸਿਰ ਤੇ ਬੱਧਾ ਬੰਨ੍ਹਣ ਨਾਲ ਸਾਲਸਰਾਇ ਦੇ ਕਪਾਟਖੁੱਲ੍ਹ ਗਏ ਸਾਲਸਰਾਇ ਦਾ ਰੰਗ ਹੋਰ ਹੋਇ ਗਿਆ ਤਾਂ ਸਾਲਸ ਨੂੰ ਸ਼ਬਦ ਪਰਾਪਤਿ ਹੋਯਾ ॥

ਸਤਿ ਗੁਰ ਦਾਤਾ ਨਾਮ ਕਾ ਦੀਨੋ ਖੋਲ ਕਪਾਟ ॥ਏਕੋ ਵਣਜਾ ਵਣਜਿਆ ਬਹੁੜ ਨ ਆਵੈ ਹਾਟ ॥ ੧ ॥ ਸਤਿ ਗੁਰੂ ਨਾਨਕ ਪੂਰਾ ॥ਬਚਨ ਕਾ ਸੂਰਾ ॥ ੧॥ ਰਹਾਉ ॥ ਅਗਮ ਨਿਗਮ ਦਿਖਾਵੈ ਤਾਂ ਖੋਲੇ ਨੇਤ੍ਰ ਅਨੰਤ ॥ ਜਗਤ ਵਣਜਾਰਾ ਸਗਲ ਹੈ ਸ਼ਾਹ ਏਕ ਭਗਵੰਤ॥ ੨ ॥ ਵਣਜ ਹਮਾਰਾ ਸਤਿ ਗੁਰੂ ਪੂੰਜੀ ਹਮਾਰੀ ਨਾਮ॥ ਆਠ ਪਹਰ ਧੁਨਿ ਲਾਗ ਰਹੇ ਸੋਈ ਹਮਾਰੇ ਕਾਮ॥ ੩ ॥ ਸਾਲਸ ਬਿਨਵੇ ਬੇਨਤੀ ਤੁਮ ਸੁਨਿ ਲੇਹੁਕਰ-

ਤਾਰ॥ ਕਚਾ ਰੰਗ ਉਤਾਰ ਕੇ ਚੜੇ ਰੰਗਿ ਅਪਾਰ॥ ੪ ॥ ਰਾਗੁ ਬਿਲਾਵਲੁ ਸ਼ਬਦ ਗੁਰੂ ਨਾਨਕ ਜੀ ਕੀਤਾ ॥ ਗੁਰੂ ਸਬਦ ਨਿਧਾਨ ਹੈ ਮਨਿ ਮੁਖਿ ਆਵਾਗਉਣ॥ ਲਖ ਜੂਨੀਭਰਮਾਈਐ ਫਿਰ ਪਾਵੈਗਾਭਉਣ॥ ੧ ॥ਤੇਰਾਨਿਰਮਲਹੀਰਾ ਨਾਮ ਹੈ ਕੋਈ ਪਰਖੈ ਪਰਖਣਹਾਰ ॥ ੧ ॥ ਰਹਾਉ॥ ਬੇਦੀ ਅੰਤੁ ਨ ਜਾਨਿਆ ਪੜ ਪੰਡਤਿ ਬੀਚਾਰ॥ਬੇੜਾ ਹਰਿ ਕਾ ਨਾਮ ਹੈ ਜਿਸ ਚੜ ਉਤਰੇ ਪਾਰ॥੨॥ਅੰਜਨ ਪਾਏ ਸਭ ਕੋ ਵੇਖਣ ਵਿਚ ਵਿਨਾਸ॥ ਜਿਨ ਲੋਇਣ ਜਗ ਦੇਖੀਐ ਸੋ ਲੋਇਣ ਪਰਗਾਸ॥੩॥ਕੰਚਨ ਕੰਚਨ ਹੋਇਆ ਮਾਨਕ ਧਰੇ ਅਪਾਰ॥ ਜੰਦਰਾ ਖੋਲਾ ਕੋਠੜੀ ਜਨ ਨਾਨਕ ਧਰਮ ਦੁਆਰ ॥

ਤਾਂ ਗੁਰੂ ਨਾਨਕ ਜੀ ਬਿਸ਼ੰਭਰ ਪੁਰ ਅਧਰਕੇ ਗ਼ੁਲਾਮ ਨੂੰ ਅਤੇ ਸਾਲਸਰਾਇ ਜਵਾਹਰੀ ਨੂੰ ਦੋਹਾਂ ਨੂੰ ਸਤਿ ਗੁਰੂ ਕੀਤਾ ਮਿਹਰਵਾਨਗੀ ਕੀਤੀ ਉਨਾਂ ਨੂੰ ਮੰਜੀ ਬਹਾਯਾ ਸਿੱਖੀ ਪ੍ਰਗਟਾਇ ਸਾਰੇ ਦਸ਼ ਵਿਚ ਨਾਮ ਦਾਨ ਪ੍ਰਗਟਾਯਾ ਆਖਿਓਸ ਸੁਣ ਸਾਲਸਰਾਇ ਜਿਚਰ ਤੂੰ ਜੀਵੇਂ ਤਿਚਰ ਤੇਰੀ ਮੰਜੀ ਹੈ ਅਤੇ ਜਾਂ ਤੇਰੀ ਦੇਹ ਛੁਟੇ ਤਾਂ ਅਧਰਕਾ ਬਹੇਗਾ ਅਉਰ ਤੇਰੀ ਔਲਾਦ ਕਾ ਕੰਮ ਨਾਹੀਂ ਪਹਿਲੇ ਮੰਜੀ ਇਸੇ ਅਧਰਕੇ ਦੀ ਆਹੀ ਪਰ ਅਸਾਂ ਤੇਰਾ ਭਾਉ ਰੱਖਿਆ ਹੈ ਕਿਉਂ ਜੋ ਇੱਕ ਸੰਸਾਰੀ ਸੂਤ ਵਿੱਚ ਇਸਦਾ ਤੂੰ ਸਾਹਿਬ ਹੈਂ ਅਤੇ ਦਿਨ ਭੀ ਥੋੜੇ ਆਇ ਰਹੇ ਹੈਨ ਵਰ੍ਹੇ ਦੁਇਤੇ ਸੱਤ ਮਹੀਨੇ ਤੁਹਿ ਜੀਵਣਾ ਹੈ ਫੇਰ ਤੇਰੀ ਦੇਹ ਛੁਟੇਗੀ ਇਸ ਵਾਸਤੇ ਤੈਨੂੰ ਪਹਿਲੇ ਮੰਜੀ ਬੈਠਾਯਾ ਹੈ ਅਤੇ ਅਧਰਕੇ ਦੇ ਦਿਲ ਵਿੱਚ ਕਾਈ ਨਾਹੀਂ ਪਰ ਹੁਕਮ ਕਰਤਾਰ ਦਾ ਈਵੇਂ ਹੈਤਾਂ ਗੁਰੂ ਨਾਨਕ ਜੀ ਬੋਲੇ ਹੇ ਸਾਲਸਰਾਇ ਜਿਨਾਂ ਹੁਕਮ ਕਰਤਾਰ ਦਾ ਸੁਣ ਕੇ ਮੰਨਿਆ ਹੈ ਸੋਈ ਮਹਾਂ ਪੁਰਖ ਪਰਮ ਪਦ ਕੋ ਪ੍ਰਾਪਤਿ ਹੋਤੇ ਹੈਨ ਅਤੇ ਸੋਈ ਇਸ ਜਗਤ ਮੇਂ ਪੂਜੇ ਜਾਤੇ ਹੈਂ ਸੋਈ ਸੰਤ ਰੂਪ ਹੈਂ ਹੇ ਸਾਲਸਰਾਇ ਜਵਾਹਰੀ ਜੋ ਕੋਈ ਜਵਾਹਰੀ ਹੈ ਉਸਤਾਦ ਪੂਰੇ ਦਾ ਸ਼ਾਗਿਰਦ ਵੁਹ ਤੋ ਜਵਾਹਰ ਕੋ ਦੇਖਤੇ ਹੀ ਖਰਾ ਖੋਟਾ ਪਹਿਚਾਨ ਲੇਤਾ ਹੈ ਸੋ ਖਰੇ ਲਾਲ ਕੋ ਤਾਂ ਬਡੇ ਅਦਬ ਨਾਲ ਰੱਖ ਲੇਤਾ ਹੈ ਅਰ ਖੋਟੇ ਕੋ ਸੱਟ ਦੇਤਾ ਹੈ ਤੈਸੇ ਹੀ ਸੰਤ ਮਹਾਤਮਾ ਇਸ ਸੰਸਾਰ ਮੇਂ ਜੋ ਕੋਈ ਸੂਧੇ ਮਨ ਕੋ ਦੇਖਤੇ ਹੈਨ ਤਿਨਾਂ ਕੇ ਉੱਪਰ ਕ੍ਰਿਪਾ ਦ੍ਰਿਸ਼ਟ ਕਰਤੇ ਹੈਂ ਚਾਹੇ ਜਾਤੀ ਕੋਈ ਹੋਵੇ ਸੋ ਤੂੰ ਮਨ ਮੇਂ ਸੰਸਾ ਮਤ ਕਰ ਜੋ ਮੇਰੀ ਆਰਬਲਾ ਥੋੜੀ ਹੈ ਸੰਸਾਰ ਮੈਂ ਤੂੰ ਸ੍ਰੀ ਭਗਵੰਤ ਜੀ ਕੋ ਯਾਦ ਕਰਿਆ ਕਰ ਤੇਰੀ ਮੁਕਤੀ ਹੋਵੇਗੀ ਸਤਿ ਕਰਕੇ ਜਾਣੀਂ

## ਸਾਖੀ ਹੋਰ ਚਲੀ

ਬਿਸ਼ੰਭਰ ਦੇਸ਼ ਸਮੁੰਦ੍ਰ ਦੇ ਟਾਪੂ ਵਿੱਚ ਆਹਾ ਓਥੋਂ ਅੱਗੇ ਚਲੇ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਨ ਕਿਧਰ ਚਲਿਆ ਹੈਂ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਬਿਸ਼ੰਭਰ ਦੇਸ਼ ਸਮੁੰਦ੍ਰ ਦੇ ਟਾਪੂ ਵਿਚ ਉਥੇ ਹਿਕ ਸਾਧੂ ਹੈ ਉਸਦਾ ਦਰਸ਼ਨ ਜਾਇ ਕਰੀਏਂਗੇ ਅਤੇ ਸੁਣ ਮਰਦਾਨਾ ਜਿਧਰ ਕਰਤਾਰ ਲੈ ਜਾਵੇ ਤੂੰ ਭੀ ਉਧਰ ਹੀ ਚੱਲ ਤਾਂ ਗੁਰੂ ਨਾਨਕ ਜੀ ਓਥੋਂ ਅੱਗੇ ਚਲੇ ਜਾਂਦੇ ਜਾਂਦੇ ਦੇਖਨ ਤਾਂ ਕਿਆ ਦੇਖਨ ਜੋ ਧਰਤੀ ਤਾਂ ਨਦਰ ਕਹੀਂ ਆਵਤੀ ਨਾਹੀਂ ਮਰਦਾਨੇ ਆਖਿਆ ਜੀ

ਅਸੀ ਕਿਸ ਉੱਪਰ ਜਾਂਦੇ ਆਹੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆ ਅਸੀ ਮੱਛੀ ਦੀ ਪੀਠ ਤੇ ਜਾਂਦੇ ਆਹੇ ਗੁਰੂ ਨਾਨਕ ਜੀ ਆਖਿਆ ਤਾਂ ਮਰਦਾਨੇ ਪੁੱਛਿਆ ਜੀ ਏਡੀ ਮੱਛੀ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਏਹ ਪੈਂਤੀ ਕੋਹ ਲੰਮੀ ਹੈ ਅਤੇ ਪੰਜ ਕੋਹ ਚੌੜੀ ਹੈ ਤਾਂ ਮਰਦਾਨੇ ਚਿਤ ਵਿਚਗਿਣਤੀ ਖਾਧੀ ਅਤੇ ਮੂੰਹੋਂ ਕੁਛਨਾ ਆਖਿਓਸ ਤਿੰਨ ਦਿਨ ਤੇ ਤਿੰਨ ਰਾਤੀ ਉਸ ਮੱਛੀ ਦੀ ਪੀਠ ਤੇ ਸਹਿਜ ਨਾਲ ਚਲੇ ਗਏ ਤਾਂ ਮਰਦਾਨੇ ਨੂੰ ਚਿਹਨ ਦਾ ਚਿਹਨ ਨਜ਼ਰ ਆਯਾ ਤਾਂ ਮਰਦਾਨਾ ਹੈਰਾਨ ਹੋਇ ਗਿਆ ਜਾਂ ਮੱਛੀ ਮੂੰਹ ਅੱਡਿਆ ਤਾਂ ਮਰਦਾਨਾ ਕੰਬਿਆ ਤਾਂ ਬਾਲੇ ਆਖਿਆ ਅਵੇ ਮਰਦਾਨਾ ਕਿਉਂ ਕੰਬਦਾ ਹੈਂ ਤਾਂ ਮਰਦਾਨੇ ਆਖਿਆ ਜਜਮਾਨ ਮੱਛੀ ਅਸਾਨੂੰ ਨਿਗਲਦੀ ਹੈ ਤਾਂ ਬਾਲੇ ਗੁੱਸੇ ਹੋਇਕੇ ਆਖਿਆ ਅਵੇ ਮਰਦਾਨਾ ਅਜੇ ਤੈਨੂੰ ਪਰਤੀਤ ਨਹੀਂ ਆਵਦੀ ਤਾਂ ਗੁਰੂ ਨਾਨਕ ਜੀ ਬਿਸਮਾਦ ਹੋਇ ਰਹਿਆ ਹੇ ਨਿਰੰਕਾਰ ਤੇਰੀਆਂ ਕੁਦਰਤਾਂ ਤੁਝੇ ਬਨ ਆਵਨ ਇੱਕੋ ਘੜੀ ਗੁਜ਼ਰੀ ਤਾਂ ਮੱਛੀ ਉਗਾਲੀ ਕੀਤੀ ਮੱਛੀ ਦੇ ਮੂੰਹ ਵਿੱਚੋਂ ਅਨੇਕ ਪ੍ਰਕਾਰ ਦੇ ਭੋਜਨ ਨਿਕਲੇ ਤਾਂ ਮਰਦਾਨਾ ਖੁਸ਼ੀ ਹੋਯਾ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਤੂੰ ਕਉਣ ਹੈਂ ਅੱਗੋਂ ਮੱਛ ਬੋਲਿਆ ਜੀ ਮੈਂ ਮੱਛ ਹਾਂ ਗੁਰੂ ਨਾਨਕ ਆਖਿਆ ਜੋ ਤੂੰਹੈਂ ਸੋਈ ਆਖ ਤਾਂ ਮੱਛ ਬੋਲਿਆ ਤੂੰ ਨਾਨਕ ਨਿਰੰਕਾਰੀ ਹੈਂ ਤਾਂ ਗੁਰੂ ਨਾਨਕ ਕਹਿਆ ਭਾਈ ਜੀ ਤੂੰ ਕਿਆ ਜਾਨਤਾ ਹੈਂ ਫਿਰ ਮੱਛ ਬੋਲਿਆ ਗੁਰੂ ਜੀ ਮੈਂ ਜਨਕ ਬਿਦੀ ਅਰ ਮੈਂ ਤੁਸਾਡਾ ਦਾਸ ਆਹਸ ਤਾਂ ਫੇਰ ਬਾਬੇ ਆਖਿਆ ਤੂੰ ਮੱਛ ਕਿਉਂਕਰ ਹੋਇਓਂ ਤਾਂ ਮੱਛ ਬੋਲਿਆ ਜੀ ਮੈਂ ਤੁਮਾਰਾ ਸਿੱਖ ਥਾ ਇਕ ਦਿਨ ਮੈਨੂੰ ਤੁਸਾਂ ਕੰਮ ਆਖਿਆ ਮੈਂ ਤਾਂ ਗਾਫਲੀ ਕੀਤੀ ਤੁਸਾਂ ਮੈਨੂੰ ਆਖਿਆ ਜਦ ਤੈਨੂੰ ਕੰਮ ਆਖਦੇ ਆਹੇ ਤਾਂ ਮੱਛੀ ਦੇ ਤਰਾ ਭੜਫ਼ਦਾ ਹੈਂ ਉਸ ਬਚਨ ਦਾ ਸਦਕਾ ਮੈਨੂੰ ਮੱਛ ਦਾ ਜਨਮ ਪ੍ਰਾਪਤਿ ਹੂਆ ਹੈ ਤਾਂ ਗੁਰੂ ਨਾਨਕ ਹੱਸਕੇ ਆਖਿਆ ਹੁਣ ਕਿਆ ਆਖਦਾ ਹੈ ਤਾਂ ਮੱਛ ਆਖਿਆ ਜੀ ਮੈਂ ਤੇਰਾ ਰਾਹ ਉਡੀਕਦਾ ਆਹਸ ਜੋ ਮੈਂ ਵਾਸਤੇ ਇਸ ਰਾਹਿ ਆਵੇਗਾ ਹੁਣ ਤੂੰ ਆਯਾ ਹੈਂ ਤਾਂ ਗੁਰੂ ਨਾਨਕ ਆਖਿਆ ਤੂੰ ਆਪਨਾ ਮਨੋਰਥ ਆਖ ਮੱਛ ਬੋਲਿਆ ਜੀ ਮੇਰਾ ਜਨਮ ਪੂਰਾ ਹੋਯਾ ਹੈ ਅਤੇ ਮੇਰੀ ਭੀ ਖਲਾਸੀ ਕਰੋ ਤਾਂ ਗੁਰੂ ਨਾਨਕ ਆਖਿਆ ਏਹਾ ਖਲਾਸੀ ਤੇਰੀ ਆਹੀ ਕੱਲ ਤੇਰੀ ਦੇਹ ਛੁਟੇਗੀ ਮੱਛ ਬੋਲਿਆ ਜਿਚਰ ਮੇਰੀ ਦੇਹ ਛੁਟਦੀ ਨਾਹੀਂ ਤਿਚਰ ਤੁਸੀ ਮੇਰੇ ਹੀ ਪਾਸ ਰਹੋ ਕਿਛੁ ਇਸਦੇ ਜੀਅ ਦਾ ਭਲਾ ਹੋਵੇ ਤਾਂ ਗੁਰੂ ਨਾਨਕ ਹੱਸਿਆ ਕਿਉਂ ਭਾਈ ਬਾਲਾ ਤਾਂ ਬਾਲੇ ਆਖਿਆ ਜੀ ਬਾਲੇ ਦੇ ਆਖਣ ਦੀ ਰਹੀ ਕਾਈ ਨਾਹੀਂ ਤਾਂ ਮਰਦਾਨੇ ਆਖਿਆ ਜੀ ਮੈਂ ਬੁਰਾ ਆਖਦਾ ਹਾਂ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਅਸਾਂ ਤੈਨੂੰ ਕਦ ਆਖਿਆ ਹੈ ਜੋ ਤੂੰ ਬੁਰਾ ਕਰਦਾ ਹੈਂ ਤਾਂ ਮਰਦਾਨੇ ਆਪਣਾ ਆਪ ਸੰਭਾਲ ਡਿੱਠਾ ਜੋ ਏਹ ਪਰਮੇਸ਼ਰ ਦੀ ਜਾਤ ਹੈ ਅਤੇ ਮੈਂ ਸਰੋਤੀ ਜਵਾਬ ਦੇਂਦਾ ਹਾਂ ਏਹ ਮੈਂ ਭਲਾ ਕਰਦਾ ਨਾਹੀਂ ਤਾਂ ਮਰਦਾਨਾ ਗਲ ਵਿਚ ਪੱਲਾ ਘੱਤਕੇ ਆਇ ਖੜੋਤਾ ਤਾਂ ਗੁਰੂ ਨਾਨਕ ਕਹਿਆ ਕਿਉਂ ਮਰਦਾਨਾ ਕਿਉਂ ਕੇ ਆਖਨਾ ਹੈਂ ਤਾਂ ਮਰਦਾਨੇ ਆਖਿਆ ਜੀ ਜਿਤਨੀ ਮੁੱਦਤ ਹੋਈ ਹੈ ਤੇਰੇ ਨਾਲ ਫਿਰਦਿਆਂ ਹੋਯਾਂ ਪਰ ਤੈਨੂੰ ਅਸਾਂ ਜਾਤੋ ਨਾਹੀਂ ਅਸੀਂ

ਭੁੱਲੇ ਆਹੇ ਤੂੰ ਅਸਾਂ ਨੂੰ ਬਖ਼ਸ਼ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਅਸਾਂ ਜੋ ਤੈਨੂੰ ਨਾਲ ਲੀਤਾ ਹੈ ਸੁ ਅਸਾਂ ਤੇਰੀਆਂ ਸੱਭੇ ਕਬੂਲ ਕਰ ਲੀਤੀਆਂ ਹੈਨ ਤੁਸੀ ਅਸਾਡੇ ਜੀਅ ਪ੍ਰਾਨ ਹੋ ਦਿਲ ਵਿਚ ਕਾਈ ਗਣਤੀ ਨ ਕਰੋ ਰਾਤ ਮੱਛੀ ਦੀ ਪਿਠ ਉਤੇ ਰਹੇ ਭਲਕ ਹੋਯਾ ਤਾਂ ਸਵਾ ਪਹਿਰ ਦਿਨ ਚੜ੍ਹਿਆ ਮੱਛ ਦੇਹ ਛੋੜੀ ਤਾਂ ਬਚਨ ਹੋਯਾ ਚਲ ਭਾਈ ਮੱਛਾ ਅਸੀ ਭੀ ਆਇ ਮਿਲਾਂਗੇ ॥

## ਆਗੇ ਸਾਖੀ ਹੋਰ ਚਲੀ

ਤਾਂ ਗੁਰੂ ਬਾਬਾ ਨਾਨਕ ਜੀ ਅੱਗੇ ਚਲੇ ਜਾਂਦੇ ਜਾਂਦੇ ਕਿਥਾਊਂ ਧਰਤੀ ਕਿਥਾਊਂ ਸਮੁੰਦ੍ਰ ਈਵੇਂ ਚਲੇ ਗਏ ਇਕ ਸ਼ਹਿਰ ਪਹਾੜ ਉਪਰ ਆਹਾ ਤਾਂ ਮਰਦਾਨੇ ਆਖਿਆ ਜੀ ਇਸ ਪਹਾੜ ਉਪਰ ਕੋਈ ਸ਼ਹਿਰ ਨਦਰੀ ਆਂਵਦਾ ਹੈ ਤਾਂ ਗੁਰੂ ਨਾਨਕ ਜੀ ਹਸਿਆ ਹੱਸਕਰ ਆਖਿਓਸੁ ਮਰਦਾਨਾ ਤੇਰਾ ਜੀਉ ਸ਼ਹਿਰ ਵਿਚ ਵਸਦਾ ਹੈ ਤਾਂ ਮਰਦਾਨੇ ਆਖਿਆ ਜੀ ਤੁਧਨੋਂ ਪਰਮੇਸ਼ਰ ਦਾ ਤਰਸ ਨਾਹੀਂ ਅਸੀ ਤ੍ਰੈ ਦਿਨ ਅਤੇ ਤ੍ਰੈ ਰਾਂਤਾਂ ਈਵੇਂ ਭੁੱਖੇ ਚਲੇ ਆਏ ਆਹੇ ਅਤੇ ਹੁਣ ਸ਼ਹਿਰ ਆਯਾ ਹੈ ਤਾਂ ਮੇਹਣੇ ਦੇਂਦਾ ਹੈਂ ਤਾਂ ਗੁਰੂ ਨਾਨਕ ਕਹਿਆ ਸੁਣ ਭਾਈ ਬਾਲਾ ਮਰਦਾਨਾ ਕਿਉਂ ਕਰ ਆਖਦਾ ਹੈ ਤਾਂ ਮੈਂ ਆਖਿਆ ਗੁਰੂ ਜੀ ਮਰਦਾਨਾ ਸੱਚਾ ਹੈ ਇਕ ਤਾਂ ਭੁੱਖਾ ਹੈ ਅਤੇ ਜਨਮ ਦਾ ਸੁਭਾਉ ਭੀ ਨਾਹੀਂ ਜਾਂਦਾ ਤਾਂ ਮਰਦਾਨੇ ਆਖਿਆ ਜਜਮਾਨ ਤੈਨੂੰ ਤਾਂ ਗੁਰੂ ਸਵਾਰਿਆ ਪਰ ਮੈਨੂੰ ਤਾਂ ਨ ਸਵਾਰਿਓਸੁ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਏਹੋ ਜੇਹਾ ਸ਼ਹਿਰ ਹੈਈ ਜਿੱਥੇ ਕੜਾਹੇ ਵਿਚ ਤਲੀਦੇ ਆਹੇ ਤਾਂ ਮਰਦਾਨੇ ਆਖਿਆ ਜੀ ਮੈਂ ਨਾਂਹੀਂ ਦੇਖਦਾ ਤਾਂ ਗੁਰੂ ਨਾਨਕ ਆਖਿਆ ਮਰਦਾਨੇ ਏਹ ਸ਼ਹਿਰ ਤਾਂ ਜ਼ਰੂਰ ਦੇਖਣਾ ਹੈ ਤਾਂ ਮਰਦਾਨੇ ਆਖਿਆ ਜੀ ਤੁਸੀ ਜਾਣੋਂ ਕੋਹਾਂ ਦਹ ਉਪਰ ਸ਼ਹਿਰ ਆਯਾ ਉਥੋਂ ਚਲਕਰ ਪਹਾੜੀ ਹੇਠ ਜਾਇ ਬੈਠੇ ਤਾਂ ਮਰਦਾਨੇ ਗੁਰੂ ਨਾਨਕ ਜੀ ਨੋਂ ਪੁੱਛਿਆ ਜੀ ਇਸ ਸ਼ਹਿਰ ਦਾ ਨਾਉਂ ਕਿਆ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆ ਇਸ ਸ਼ਹਿਰ ਦਾ ਨਾਉਂ ਦੇਵਗੰਧਾਰ ਹੈ ਅਤੇ ਇਥੋਂ ਦਾ ਰਾਜਾ ਦੇਵਲੂਤ ਹੈ ਏਹ ਦੇਵ ਵਡਾ ਰਾਜ ਕਰਦਾ ਹੈ ਸਤਾਰਾਂ ਲੱਖ ਦੇਵ ਇਸਦੇ ਸਲਾਮੀ ਹੈਨ ਤਾਂ ਮਰਦਾਨੇ ਆਖਿਆ ਜੀ ਇਸ ਸ਼ਹਿਰ ਵੜਨਾ ਜ਼ਰੂਰ ਹੈ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਏਹ ਗੱਲਾਂ ਹੋਂਦੀਆਂ ਸਨ ਜੋ ਦੇਵਲੂਤ ਰਾਜਾ ਸ਼ਿਕਾਰ ਖੇਡਣ ਆਯਾ ਦੇਖੇ ਤਾਂ ਤ੍ਰੈ ਮਨੁੱਖ ਬੈਠੇ ਹੈਨ ਸੋ ਮੇਰੀ ਖ਼ੁਰਾਕ ਹੈ ਤਾਂ ਦੇਵਲੂਤ ਇਕ ਦੇਵ ਨੂੰ ਕਹਿਆ ਤੂੰ ਇਨਾਂ ਨੋਂ ਪਕੜ ਲੈ ਆਉ ਏਹ ਸ਼ਿਕਾਰ ਮੈਨੂੰ ਬਹੁਤ ਮੁੱਦਤ ਪਿੱਛੋਂ ਹੱਥ ਆਇਆ ਹੈ ਤ੍ਰੈ ਦੇਵ ਉਤਰੇ ਜਿਉਂ ਮਰਦਾਨਾ ਬੈਠਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਗੱਲਾਂ ਕਰਦਾ ਸੀ ਤਿਉਂ ਦੇਵ ਨੂੰ ਦੇਖਕਰ ਰੰਗ ਜ਼ਰਦ ਹੋਇ ਗਿਆ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਕਿਉਂ ਮਰਦਾਨਾ ਸਾਵਾਂ ਜ਼ਰਦ ਹੋਇ ਗਇਓਂ ਤਾਂ ਮਰਦਾਨੇ ਆਖਿਆ ਗੁਰੂ ਜੀ ਦੇਵ ਤਾਂ ਆਏ ਹੈਨ ਅਸੀ ਕਿਆ ਕਰੀਐ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਦੇਖ ਕਰਤਾਰ ਦੇ ਤਮਾਸ਼ੇ ਬੈਠਾ ਦੇਖ ਜੋ ਕਰਤਾਰ ਦਿਖਾਈ ਤਾਂ ਮਰਦਾਨਾ ਚੁਪ ਕਰਕੇ ਬਹਿ ਗਿਆ ਜਾਂ ਤ੍ਰੈ ਦੇਵ ਨੇੜੇ ਆਏ ਤਾਂ ਅੰਨ੍ਹੇ ਹੋਇ ਗਏ ਤਾਂ ਭਾਈ ਬਾਲੇ ਆਖਿਆ ਗੁਰੂ ਅੰਗਦ ਜੀ ਕੇ ਅੱਗੇ

ਗੁਰੂ ਜੀ ਹੋਰ ਸੱਭੋ ਕਿਛ ਨਦਰਿ ਆਵੇ ਪਰ ਅਸੀ ਤ੍ਰੈ ਨਦਰਿ ਨ ਆਵੀਐ ਤਾਂ ਓਹਦੇਵਫਿਰ ਆਏ ਉਨਾਂ ਰਾਜੇ ਥੇ ਜਾਇ ਕਹਿਆ ਜੀ ਉਥੇ ਤਾਂ ਅਸਾਂਨੂੰ ਕਿਛਨਜ਼ਰ ਨਾਹੀਂ ਆਂਵਦਾ ਤਾਂ ਦੇਵ ਲੂਤ ਕਹਿਆ ਅਰੇ ਅਉਰ ਜਾਵੋ ਤ੍ਰੈ ਦੇਵ ਅਉਰ ਆਏ ਓਹ ਭੀ ਅੰਨ੍ਹੇ ਹੋਇ ਗਏ ਇਸੀ ਤਰਾਂ ਸਤ ਵਾਰੀ ਦੇਵ ਆਏ ਸੱਭੇ ਅੰਧੇ ਹੋਇ ਗਏਤਾਂ ਰਾਜੇ ਆਪਣੇ ਵਜ਼ੀਰ ਕਉ ਕਹਿਆ ਅਰੇ ਦੇਵਦੂਤ ਵਜ਼ੀਰ ਯਿਹ ਕਿਆ ਹੋਤਾ ਹੈ ਜੋ ਜਾਤਾ ਹੈ ਸੋਈ ਅੰਧਾ ਹੋਇ ਜਾਤਾ ਹੈ ਤਾਂ ਦੇਵਦੂਤ ਵਜ਼ੀਰ ਕਹਿਆ ਜੋ ਜੀ ਏਹ ਕੋਈ ਕਲਾਵਾਨ ਪੁਰਖ ਹੈ ਏਕ ਮੇਰੇ ਜੀਅ ਮਸਲਤਆਈਹੈ ਜੇ ਤੁਮਾਰੇ ਜੀਅ ਲਗੇ ਤਾਂ ਕਰੋ ਤਾਂ ਰਾਜੇ ਕਹਿਆ ਕਹੁ ਵਜ਼ੀਰ ਜੋ ਤੂੰ ਕਹੇਂਗਾ ਸੋ ਭਲੀ ਹੀ ਕਹੇਂਗਾ ਤਾਂ ਵਜ਼ੀਰ ਕਹਿਆ ਜੀ ਮੈਂ ਉਨਕੀ ਸੇਵਾ ਕੇ ਨਮਿਤ ਜਾਤਾਹੂੰਜਉ ਮੈਂ ਅੰਧਾ ਨ ਹੂਆ ਤਾਂ ਤੁਮ ਉਨਕੀ ਸੇਵਾ ਕਰੀਐ ਅਰ ਜਉ ਮੈਂ ਭੀ ਅੰਧਾ ਹੂਆ ਤਉ ਤੁਮਾਰੇ ਜੀਅ ਆਵੇ ਜੋ ਕਰੀਐ ਤਾਂ ਰਾਜੇ ਦੇਵਲੂਤ ਕਹਿਆ ਭਲਾ ਵਜ਼ੀਰ ਤੈਂ ਭਲਾ ਕਹਿਆ ਤਾਂ ਦੇਵਦੂਤ ਆਪਣਾ ਆਤਮਾ ਸ਼ੁਧ ਕਰਕੇ ਗੁਰੂ ਨਾਨਕ ਜੀ ਪਾਸ ਆਯਾ ਆਇ ਕਰ ਮੱਥਾ ਟੇਕਿਓਸੁ ਤਾਂ ਵਜ਼ੀਰ ਆਪਣੇ ਜੀਅ ਵਿਚ ਵੀਚਾਰ ਕੀਤਾ ਜੋ ਭਾਈ ਮੈਂ ਤਾਂ ਅੰਧਾ ਨ ਹੂਆ ਏਹ ਕੋਈ ਕਲਾਵਾਨ ਪੁਰਖ ਹੈਨ ਤਾਂ ਵਜ਼ੀਰ ਪੁੱਛਿਆ ਜੀ ਤੁਮ ਕਿਸ ਨਗਰ ਸੋਂ ਆਏ ਹੋਤਾਂ ਗੁਰੂ ਨਾਨਕ ਕਹਾਹਮ ਅਮਰਾ ਨਗਰ ਸੋਂ ਆਏ ਹੈਂ ਤਾਂ ਵਜ਼ੀਰ ਪੁੱਛਿਆ ਜੀ ਅਮਰਾ ਨਗਰ ਕਿਸ ਤਰਫ਼ਹੈ ਤਾਂ ਗੁਰੂ ਨਾਨਕ ਕਹਿਆ ਅਮਰਾ ਨਗਰ ਤਰਫ਼ਾਂ ਥੀਂ ਨਿਆਰਾ ਹੈ ਤਾਂ ਵਜ਼ੀਰ ਪੁੱਛਿਆ ਤੁਮਾਰਾਨਾਮ ਕਿਆ ਹੈ ਤਾਂ ਗੁਰੂ ਨਾਨਕ ਜੀ ਕਹਿਆਨਾਉਂ ਹਮਾਰਾ ਨਾਨਕ ਨਿਰੰਕਾਰੀਹੈਤਾਂਵਜ਼ੀਰ ਕਹਿਆ ਤੁਮ ਹੋਤੇ ਕਉਣ ਹੋ ਤਾਂ ਗੁਰੂ ਨਾਨਕ ਕਹਿਆ ਹਮ ਹੋਤੇ ਭੀ ਨਿਰੰਕਾਰੀਹੈਂ ਤਾਂਵਜ਼ੀਰ ਕਹਿਆ ਤੁਮ ਸ਼ਹਿਰ ਮੇਂ ਚਲੋ ਤਾਂ ਗੁਰੂ ਨਾਨਕਕਹਿਆ ਸੁਣ ਵਜ਼ੀਰ ਹਮਅਤੀਤ ਫ਼ਕੀਰ ਹੈਂ ਜਹਾਂਬੈਠੇ ਤਹਾਂ ਬੈਠੇ ਤਾਂ ਵਜ਼ੀਰ ਜਾਇ ਰਾਜੇ ਦੇਵਲੂਤਨੂੰ ਖ਼ਬਰ ਕੀਤੀ ਰਾਜਾ ਜੀ ਤੇਰੇ ਸ਼ਹਿਰ ਵਿਚ ਵਡਾ ਕਲਾਵਾਨ ਪੁਰਖ ਆਯਾ ਹੈ ਤਾਂ ਵਜ਼ੀਰ ਕਹਿਆ ਰਾਜਾ ਤੂੰ ਚਲ ਜੋ ਕਾਈ ਤੇਰੇ ਮਨ ਮੇਂ ਆਵੈ ਸੋ ਧਾਰ ਚਲ ਜੇ ਤੇਰੀ ਪੂਰੀ ਹੋਵੈ ਤਾਂ ਜਾਣ ਸੋ ਕਲਾਵਾਨ ਹੈ ਅਰ ਜੇ ਨ ਪੂਰੀ ਹੋਵੈ ਤਉ ਜਾਣੋ ਜੋ ਕਲਾਵਾਨ ਨਾਹੀਂ ਤਾਂ ਰਾਜੇ ਕਹਿਆ ਭਲਾ ਵਜ਼ੀਰ ਚਲੀਐਤਾਂ ਰਾਜੇ ਮਨ ਮੇਂ ਏਹਾ ਧਾਰੀ ਜੋ ਮੇਰੀ ਤਉ ਖ਼ੁਰਾਕ ਹੈ ਮੈਂ ਤੋ ਉਨ ਕਉਖਾਵਾਂਗਾ ਅਰ ਜੇ ਮੈਂ ਭੀਅੰਨਾ ਹੂਆ ਤਾਂਮੈਂ ਭੀ ਉਨਕੀ ਸੇਵਾ ਕਰੌਂਗਾ ਏਹਾ ਗੱਲ ਜੀ ਵਿਚ ਧਾਰ ਕਰ ਚਲਿਆ ਨਾਲੇ ਵਜ਼ੀਰ ਨਾਲੇ ਲਸ਼ਕਰ ਦੇਵਾਂ ਦਾ ਜਿਤਨੇ ਰਾਜੇ ਸਣੇ ਆਏ ਆਹੇ ਸੱਭੇ ਅੰਧੇ ਹੋਇ ਗਏ ਇੱਕੋ ਵਜ਼ੀਰ ਸੁਜਾਖਾ ਰਹਿਆ ਤਾਂ ਵਜ਼ੀਰ ਰਾਜੇ ਕਉ ਪੁਕਾਰਿਆ ਕਿਉਂ ਰਾਜਾ ਜੀ ਕਿਆਖ਼ਬਰਹੈ ਤੁਮਆਪਣੇਆਤਮੇਕੀ ਕਹੋ ਤਾਂਰਾਜੇਕਹਿਆਵਜ਼ੀਰਤੂੰ ਸਚ ਕਹਿਤਾਹੈਂ ਏਹ ਕੋਈ ਕਲਾਵਾਨ ਮਹਾਂਪੁਰਖਹੈ ਜੋ ਮੈਂ ਮਨ ਮੇਂ ਏਹੀ ਧਾਰਿਆ ਹੈ ਜੋ ਮੇਰੀ ਖ਼ੁਰਾਕ ਹੈ ਮੈਂ ਤਾਂਇਨਕੋ ਖਾਵੌਂਗਾ ਸੋ ਤਾਂ ਮੈਨੂੰਨਦਰਿਕਿਛੁਆਂਵਦਾ ਨਾਹੀਂ ਤਾਂ ਵਜ਼ੀਰ ਕਹਿਆ ਅਬ ਤੁਮਾਰੇ ਮਨ ਕਿਆ ਆਵਤੀ ਹੈ ਤਬ ਰਾਜੇ ਕਹਿਆ ਅਬ

ਮੇਰੇ ਮਨ ਆਵਤੀ ਹੈ ਜੇ ਨਦਰ ਅਵੈ ਤਾਂ ਚਰਨ ਜਾਇ ਪਕੜੋਂ ਤਾਂ ਵਜ਼ੀਰ ਕਹਿਆ ਤੂੰ ਸਚ ਕਹਿਤਾ ਹੈਂ ਕਿ ਮੁਖ ਸਿਉਂ ਬਿਲਾਸ ਕਰਤਾ ਹੈਂ ਤਾਂ ਰਾਜੇ ਕਹਿਆ ਵਜ਼ੀਰ ਮੈਂ ਸਤ ਕਹਿਤਾ ਹੌਂ ਅਬ ਮੈਂ ਜੋ ਕਛੁ ਦੇਖਣਾ ਥਾ ਸੋ ਦੇਖ ਰਹਿਆ ਹੌਂ ਤਾਂ ਵਜ਼ੀਰ ਕਹਿਆ ਹੇ ਨਾਨਕ ਨਿਰੰਕਾਰੀ ਤੂੰ ਤਾਂ ਪੂਰਨ ਕਲਾਵਾਨ ਮਹਾਂਪੁਰਖ ਹੈਂ ਤੁਮ ਰਾਜੇ ਕਉ ਭੀ ਦਰਸ਼ਨ ਦੇਹੋ ਅਬ ਰਾਜੇ ਕੇ ਮਨ ਕੋ ਪੱਕੀ ਪ੍ਰਤੀਤ ਆਈ ਹੈ ਤਾਂ ਗੁਰੂ ਨਾਨਕ ਜੀ ਕਹਿਆ ਕਿਉਂ ਰਾਜਾ ਦੇਵਲੂਤ ਤੂੰ ਅੱਖੀਆਂ ਖੋਲ੍ਹ ਕਰ ਦੇਖਤਾ ਕਿਉਂ ਨਾਹੀਂ ਤਾਂ ਰਾਜੇ ਦੇਵਲੂਤ ਦੀਆਂ ਅੱਖੀਆਂ ਖੁੱਲ੍ਹ ਗਈਆਂ ਰਾਜਾ ਦੇਵਲੂਤ ਚਰਨੀਂ ਆਇ ਲੱਗਾ ਤਾਂ ਗੁਰੂ ਨਾਨਕ ਜੀ ਬੋਲਿਆ ਰਾਜਾ ਤੈਨੂੰ ਗੁਰੂ ਚਿਤ ਆਵੈ ਅਤੇ ਤੂੰ ਆਪਣਾ ਭੇਖ ਛੱਡ ਤਾਂ ਰਾਜਾ ਬੋਲਿਆ ਜੀ ਅਬ ਮੇਰੇ ਪਾਸ ਤੇ ਛੂਟਾ ਤੁਮ ਮੇਰੇ ਹੀ ਵਾਸਤੇ ਇਸ ਨਗਰ ਮੇਂ ਆਏ ਥੇ ਤਾਂ ਗੁਰੂ ਨਾਨਕ ਬੋਲਿਆ ਤੇਰੇ ਨਾਲ ਆਸਾਡਾ ਬਚਨ ਆਹਾ ਅਸੀਂ ਇਸੇ ਵਾਸਤੇ ਤੇਰੇ ਪਾਸ ਆਏ ਆਹੇ ਤਾਂ ਰਾਜੇ ਕਹਿਆ ਗੁਰੂ ਜੀ ਚਲੋ ਮੰਦਰ ਮੈਂ ਬੈਠੋ ਅਰ ਰਸੋਈ ਭੋਜਨ ਕਰੋ ਤਾਂ ਗੁਰੂ ਨਾਨਕ ਹਸ ਕਰ ਕਹਿਆ ਰਾਜਾ ਤੇਰਾ ਖਾਜ ਅਸਾਡੇ ਕੰਮ ਨਾਹੀਂ ਤਾਂ ਰਾਜੇ ਕਹਿਆ ਜੀ ਤੁਸੀ ਅਪਣਾ ਹੀ ਖਾਜ ਖਾਹੋ ਤਾਂ ਗੁਰੂ ਨਾਨਕ ਜੀ ਉਠ ਕਰ ਰਾਜੇ ਨਾਲ ਚਲਿਆ ਜਾਂ ਸ਼ਹਿਰ ਵਿੱਚ ਆਏ ਤਾਂ ਰਾਜਾ ਮੰਦਰ ਵਿਚ ਲੈ ਚੜ੍ਹਿਆ ਤਾਂ ਰਾਜੇ ਦੇਵਾਂ ਨੂੰ ਹੁਕਮ ਕੀਤਾ ਜੋ ਬਹੁਤੇ ਹੱਛੇ ਹੱਛੇ ਮੇਵੇ ਚੁਣ ਲੈ ਆਵੋ ਤਾਂ ਸੱਤ ਦੇਵ ਵਿਦਾ ਕੀਤੇ ਮੇਵੇ ਨੂੰ ਅਤੇ ਸੱਤ ਦੇਵ ਹੋਰਸ ਸੀਧੇ ਨੂੰ ਵਿਦਾ ਕੀਤੇ ਤਾਂ ਚਉਦਹ ਦੇਵ ਸੱਭਾ ਸਮਗ੍ਰੀ ਲੈ ਆਏ ਆਨ ਕਰ ਰਾਜੇ ਦੇ ਅੱਗੇ ਰੱਖੀ ਤਾਂ ਫੇਰ ਗੁਰੂ ਨਾਨਕ ਕਹਿਆ ਜੇ ਰਾਜਾ ਜੇ ਤੂੰ ਭਲਾ ਕਰੇਂ ਏਹ ਖਾਜ ਛੋਡ ਦੇਹ ਤਾ ਰਾਜੇ ਕਹਿਆ ਤੂੰ ਛਡਾਵੇਂ ਤਾਂ ਛੋਡਹਿੰਗੇ ਤਾਂ ਗੁਰੂ ਨਾਨਕ ਜੀ ਕਹਿਆ ਰਾਜੇ ਸੁਧਰਸੈਣ ਨੂੰ ਜਾਣਦਾ ਹੈਂ ਤਾਂ ਰਾਜੇ ਦੇਵਲੂਤ ਕਹਿਆ ਜੀ ਹਉਂ ਜਾਣਤਾ ਹਉਂ ਉਹ ਤਾਂ ਮੇਰੀ ਖ਼ੁਰਾਕ ਹੈ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਜੇ ਤੂੰ ਉਸ ਤਾਈਂ ਅਸਾਂ ਜੇਹਾ ਕਰ ਦੇਖੈਂ ਤਾਂ ਤੇਰਾ ਪ੍ਰਸਾਦਿ ਅਚਵੀਏਂਗੇ ਤਾਂ ਰਾਜੇ ਕਹਿਆ ਜੀ ਤੁਮ ਸਤਿ ਕਰ ਜਾਨਹੁ ਜੋ ਤੁਮਾਰਾ ਬਚਨ ਪੂਰਨ ਹੋਇ ਰਹੇਗਾ ਹਮ ਤੁਮ ਤੇ ਭੀ ਅਧਿਕ ਕਰ ਜਾਣੀਐਂਗੇ ਤਾਂ ਗੁਰੂ ਨਾਨਕ ਜੀ ਮੇਵਾ ਪ੍ਰਸਾਦਿ ਅਚਵਿਆ ਅਤੇ ਮੈਨੂੰ ਹੁਕਮ ਹੋਯਾ ਭਾਈ ਬਾਲਾ ਤੁਸੀ ਪ੍ਰਸਾਦਿ ਤੱਈਆਰ ਕਰੋ ਤਾਂ ਮਰਦਾਨਾ ਬਹੁਤ ਭੁੱਖਾ ਆਹਾ ਬਹੁਤੇ ਦਿਨਾਂ ਕਾ ਰਾਤ ਡੇਢ ਪਹਿਰ ਗਈ ਆਈ ਜਾਂ ਪ੍ਰਸਾਦਿ ਤੱਈਆਰ ਹੋਯਾ ਰਾਜਾ ਅਤੇ ਵਜ਼ੀਰ ਦੋਵੇਂ ਹੱਥ ਜੋੜ ਖੜੇ ਹੋਏ ਆਖਣ ਲਗੇ ਗੁਰੂ ਜੀ ਪ੍ਰਸਾਦਿ ਤੱਈਆਰ ਹੈ ਪ੍ਰਸਾਦ ਆਇ ਕਰ ਅਚਵੋ ਤਾਂ ਜਾਇ ਕਰ ਪ੍ਰਸਾਦ ਜੇਵਣ ਲਗੇ ਤਾਂ ਮਰਦਾਨੇ ਭੀ ਜੇਂਵਿਆ ਤੇ ਗੁਰੂ ਜੀ ਮੈਂ ਭੀ ਜੇਂਵਿਆ ਅਤੇ ਗੁਰੂ ਨਾਨਕ ਪ੍ਰਸਾਦ ਜੇਂਵਦੇ ਦੀ ਸਮਾਧ ਲਗ ਗਈ ਜਾਂ ਸਮਾਧ ਖੁਲ੍ਹੀ ਜੋ ਅਪਣੇ ਅੱਗੇ ਪ੍ਰਸਾਦ ਰਹਿਆ ਸੀ ਰਾਜੇ ਅਤੇ ਵਜ਼ੀਰ ਦੋਹਾਂ ਨੂੰ ਗੁਰੂ ਨਾਨਕ ਜੀ ਦਿੱਤਾ ਤਾਂ ਓਨਾਂ ਦੋਹਾਂ ਖਾਧਾ ਤਾਂ ਦੋਹਾਂ ਨੂੰ ਅਗਮ ਨਿਗਮ ਦੀ ਸੋਝੀ ਹੋਈ ਤਾਂ ਦੋਵੇਂ ਮਸਤ ਹੋਇ ਗਏ ਤਾਂ ਆਖਿਆ ਦੇਖ ਭਾਈ ਮਰਦਾਨਾ ਕਰਤਾਰ ਦੇ ਰੰਗ ਤਮਾਸ਼ੇ ਜਾਂ ਚਾਰ ਘੜੀਆਂ

ਗੁਜ਼ਰੀਆਂ ਤਾਂ ਦੋਹਾਂ ਦੀ ਖ਼ੁਮਾਰੀ ਉਤਰੀ ਪਰ ਓਹ ਦੋਵੇਂ ਪੂਰਨ ਹੋਇ ਗਏ ਤਾਂ ਲਗੇ ਗੁਰੂ ਜੀ ਨੂੰ ਆਖਣ ਜੋ ਜੀ ਅਸੀ ਕੱਖ ਕੰਨੋਂ ਭੀ ਕਿਛੁ ਨਾਹੀਂ ਖ਼ਾਕ ਕੰਮ ਆਂਵਦੀ ਹੈ ਅਤੇ ਅਸੀ ਕਿਸੇ ਕੰਮ ਨਾਹੀਂ ਤਾਂ ਗੁਰੂ ਨਾਨਕ ਕਹਿਆ ਸੁਣ ਰਾਜਾ ਦੇਵਲੂਤ ਅਸਾਂ ਤੈਨੂੰ ਏਥੋਂ ਦਾ ਮਸੰਦ ਕੀਤਾ ਅਤੇ ਤੇਰਾ ਵਜ਼ੀਰ ਤੇਰਾ ਟਹਿਲੀਆ ਕੀਤਾ ਤੂ ਨਿਰੰਕਾਰ ਜਪ ਅਤੇ ਕਿਸੇ ਜੀਅ ਦਾ ਬੁਰਾ ਨ ਮੰਗ ਕਿਸੇ ਜੀਅ ਦਾ ਘਾਤ ਨ ਕਰ ਸਿੱਧਾ ਖਾਜਾ ਖਾਹ ਤਾਂ ਓਨਾਂ ਦੋਹਾਂ ਆਖਿਆ ਗੁਰੂ ਜੀ ਅਸਾਨੋਂ ਤਾਂ ਕੱਖ ਤੋੜਨੇ ਦੀ ਸ਼ਕਤਿ ਨਾਹੀਂ ਰਹੀ ਤਾਂ ਗੁਰੂ ਨਾਨਕ ਜੀ ਉਥੇ ਦੇਵਾਂ ਦੀ ਸੰਗਤ ਕੀਤੀ ਦੇਵ ਲਗੇ ਨਿਰੰਕਾਰ ਜਪਨ ਅਤੇ ਅਪਨੇ ਨਗਰ ਦੇ ਲੋਕਾਂ ਨੂੰ ਲਗੇ ਜਪਾਵਣ ਤਾਂ ਨਉਂ ਮਹੀਨੇ ਗੁਰੂ ਨਾਨਕ ਜੀ ਉਥੇ ਰਹੇ ਫੇਰ ਉਥੋਂ ਵਿਦਾ ਲੀਤੀ॥

## ਸਾਖੀ ਹੋਰ ਚਲੀ

ਉਥੋਂ ਗੁਰੂ ਨਾਨਕ ਜੀ ਪਸਰ ਨਾਮਾ ਸ਼ਹਿਰ ਨੂੰ ਚਲੇ ਉਥੇ ਜਾਂਦਿਆਂ ਤ੍ਰੈ ਮਹੀਨੇ ਲਗੇ ਉਥੋਂ ਦਾ ਰਾਜਾ ਤੀਖਣਸੈਨ ਆਹਾ ਬਣਮਾਣੂਆਂ ਦਾ ਰਾਜਾ ਆਹਾ ਅਤੇ ਆਪ ਭੀ ਬਣਮਾਣੂ ਆਹਾ ਤਾਂ ਉਸ ਸ਼ਹਿਰ ਵਿੱਚ ਗੁਰੂ ਨਾਨਕ ਜੀ ਗਏ ਤਾਂ ਬਣਮਾਣੂਆਂ ਦੀ ਨਦਰ ਪਈ ਤਾਂ ਬਾਲੇ ਆਖਿਆ ਗੁਰੂ ਜੀ ਬਣਮਾਣੂ ਅਸਾਥੋਂ ਡਰਨ ਅਤੇ ਮਰਦਾਨਾ ਉਨਾਥੋਂ ਡਰਿਆ ਤਾਂ ਗੁਰੂ ਨਾਨਕ ਆਖਿਆ ਕਿਉਂ ਭਾਈ ਬਾਲਾ ਮੈਂ ਆਖਿਆ ਸੁਖ ਗੁਰੂ ਜੀ ਤਾਂ ਫੇਰ ਗੁਰੂ ਨਾਨਕ ਮਰਦਾਨੇ ਨੂੰ ਆਖਿਆ ਅਤੇ ਪੁੱਛਿਓਸੁ ਕਿਉਂ ਭਾਈ ਮਰਦਾਨਾ ਕਿਆ ਆਖਦਾ ਹੈਂ ਤਾਂ ਮਰਦਾਨੇ ਆਖਿਆ ਜੀ ਏਹ ਕਜ਼ਾ ਬਲਾਇ ਹੈ ਤਾਂ ਗੁਰੂ ਜੀ ਆਖਿਆ ਏਹ ਬਣਮਾਣੂ ਹੈਨ ਤਾਂ ਮਰਦਾਨੇ ਆਖਿਆ ਜੀ ਬਣਮਾਣੂ ਏਹੋ ਹੈਨ ਤਾਂ ਗੁਰੂ ਨਾਨਕ ਜੀ ਕਹਿਆ ਏਹ ਬਣਮਾਣੂ ਹੈਨ ਤਾਂ ਕਹਿਆ ਗੁਰੂ ਜੀ ਹੋਰ ਤਾਂ ਹੱਭੇ ਨਸ ਗਏ ਪਰ ਜੀ ਇੱਕ ਖੜਾ ਰਹਜਾ ਤਿਸਨੂੰ ਮੈਂ ਪੁੱਛਜਾ ਭਾਈ ਤੂੰ ਕੌਣ ਹੈਂ ਤਾਂ ਉਸ ਬਣਮਾਣੂ ਅੱਗੋਂ ਚੀਕ ਮਾਰੀ ਜਜੋਂ ਜੰਗਲ ਦੇ ਪਸ਼ੂ ਚੀਕ ਮਾਰਦੇ ਹੈਨ ਤਾਂ ਮੈਂ ਆਖਿਆ ਗੁਰੂ ਜੀ ਇਹ ਤਾਂ ਚੀਕ ਮਾਰਦੇ ਹੈਨ ਏਹ ਤਾਂ ਬੋਲਦੇ ਨਾਹੀਂ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਇਨਾਂ ਦੀ ਬੋਲੀ ਏਹੋ ਹੈ ਗੁਰੂ ਜੀ ਓਹ ਜੇਹੜਾ ਚੀਕ ਮਾਰਕੇ ਨਸ ਗਿਆ ਸੀ ਸੋ ਜੰਗਲ ਦਾ ਮੇਵਾ ਲੈ ਆਯਾ ਦੂਰੋਂ ਅੱਗੇ ਰੱਖਕੇ ਆਪ ਹਟ ਖਲੋਤਾ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਚਾਇ ਲੈ ਤਾਂ ਮੈਂ ਆਖਿਆ ਗੁਰੂ ਜੀ ਤੁਸੀ ਤਾਂ ਜੇਹਾ ਕੇਹਾ ਪ੍ਰਸਾਦ ਮੂੰਹ ਨਾਹੀਂ ਪਾਂਇਦੇ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਏਹ ਪ੍ਰਸਾਦ ਪਵਿੱਤ੍ਰ ਹੈ ਏਹ ਬਣਮਾਣੂ ਹੈਨ ਕੰਦ ਮੂਲ ਦਾ ਅਹਾਰ ਕਰਦੇ ਹੈਨ ਅਤੇ ਜੀਅ ਜੰਤ ਪਾਸੋਂ ਡਰਦੇ ਹੈਨ ਉਥੇ ਜੰਗਲ ਵਿੱਚ ਇੱਕ ਮਹੀਨਾ ਰਹੇ ਇਸ ਤਰਾਂ ਸੇਵਾ ਬਨਮਾਣੂ ਕਰਦੇ ਰਹੇ ਫੇਰ ਗੁਰੂ ਜੀ ਓਥੋਂ ਰਮਦੇ ਰਹੇ॥

## ਆਗੇ ਸਾਖੀ ਹੋਰ ਚਲੀ

ਆਗੇ ਸਮੁੰਦ੍ਰ ਲਹਿਰਾਂ ਦੇਂਦਾ ਆਹਾ ਤਾਂ ਮਰਦਾਨੇ ਆਖਿਆ ਗੁਰੂ ਜੀ ਅੱਗੇ ਤਾਂ ਸਮੁੰਦ੍ਰ ਲਹਿਰਾਂ

ਦੇਂਦਾ ਹੈ ਜਹਾਜ਼ ਕੋਈ ਨਾਹੀਂ ਤੂੰ ਕਿਧਰ ਜਾਵੇਂਗਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੂੰ ਬੋਲ ਨਾਹੀਂ ਚੁੱਪ ਕਰ ਜਾਹ ਤਾਂ ਮੈਂ ਆਖਿਆ ਅਵੇ ਮਰਦਾਨਾ ਤੂੰ ਤਾਂ ਗਲ ਵਿੱਚ ਪੱਲਾ ਘੱਤ ਖੜੋਤਾ ਆਹੋ ਵਤ ਕਿਆ ਹੋਯਾ ਤੈਨੂੰ ਤਾਂ ਮਰਦਾਨੇ ਆਖਿਆ ਜਜਮਾਨ ਅੱਗੇ ਤਾਂ ਰਾਹ ਕੋਈ ਨਾਹੀਂ ਤਾਂ ਮੈਂ ਆਖਿਆ ਮਰਦਾਨਾ ਦੇਖ ਤਮਾਸ਼ੇ ਕਰਤਾਰ ਦੇ ਅਤੇ ਚੁੱਪ ਕਰਕੇ ਚਲਿਆ ਜਾਹ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਜਿਸ ਸਿੱਖ ਦੇ ਮੂੰਹ ਵਿੱਚ ਏਹ ਸ਼ਲੋਕ ਹੋਵੇਗਾ ॥

ਸਤਿ ਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

ਅਤੇ ਪੜ੍ਹਦਾ ਜਾਵੇਗਾ ਅਤੇ ਜਿਤਨੀ ਸੁਣੇਗੀ ਤਿਤਨੀ ਪਾਰ ਲੰਘੇਗੀ ਮਰਦਾਨਾ ਤੁਸੀ ਮੇਰੇ ਪਿੱਛੇ ਚਲੇ ਆਵਹੁ ਤਾਂ ਅੱਗੇ ਗੁਰੂ ਨਾਨਕ ਜੀ ਪਿੱਛੇ ਮੈਂ ਤੇ ਮਰਦਾਨਾ ਜਿਉਂ ਧਰਤੀ ਤੇ ਚਲੇ ਆਂਵਦੇ ਆਹੇ ਤਿਵੇਂ ਸਮੁੰਦ੍ਰ ਤੇ ਚਲੇ ਜਾਈਐ ਤਾਂ ਮਰਦਾਨਾ ਗੁਰੂ ਨਾਨਕ ਜੀ ਨੂੰ ਆਖਣ ਲੱਗਾ ਜੀ ਤਉ ਤੇ ਖ਼ੁਦਾਇ ਵਿੱਚ ਭੇਦ ਕਿਛੁ ਨਾਹੀਂ ਗੁਰੂ ਨਾਨਕ ਜੀ ਕਹਿਆ ਚੁੱਪ ਮਰਦਾਨਾ ਚੁਪ ਕਰ ਜਾਹ ਤਾਂ ਮਰਦਾਨੇ ਆਖਿਆ ਜੀ ਹੁਣ ਅਸਾਨੋਂ ਡਰ ਕਿਸਦਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅੱਗੇ ਵਡੀ ਬਲਾਇ ਆਂਵਦੀ ਹੈ ਤਾਂ ਮਰਦਾਨੇ ਆਖਿਆ ਜੀਵਤ ਅੱਗੇ ਕਿਉਂ ਜਾਂਦਾ ਹੈਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜੇ ਮੁੜਦੇ ਆਹੇ ਤਾਂ ਭੀ ਛੱਡਦੀ ਨਾਹੀਂ ਉਸਥੋਂ ਅੱਗੋਂ ਹੀ ਕਿਉਂ ਨ ਚਲੀਐ ਪੰਜ ਰਾਤੀਂ ਤੇ ਪੰਜ ਦਿਨ ਸਮੁੰਦ੍ਰ ਵਿੱਚ ਚਲੇ ਗਏ ਤਾਂ ਅੱਗੋ ਕਲ ਆਂਵਦੀ ਹੈ ਵਡੇ ਦੰਦ ਅਤੇ ਬਿਕਰਾਲ ਰੂਪ ਕਰਕੇ ਆਈ ਤਾਂ ਗੁਰੂ ਨਾਨਕ ਜੀ ਨੂੰ ਇੱਕ ਡੰਡਾ ਗਜ ਸਵਾ ਇਕ ਦਾ ਨਦਰਿ ਪੈਗਿਆ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਓਹ ਡੰਡਾ ਚਾਇ ਲੈ ਆਉ ਤਾਂ ਮਰਦਾਨੇ ਡੰਡਾ ਚਾਇ ਕੇ ਗੁਰੂ ਨਾਨਕ ਦੇ ਹੱਥ ਦਿੱਤਾ ਤਾਂ ਗੁਰੂ ਨਾਨਕ ਜੀ ਡੰਡਾ ਆਪਣੇ ਹੱਥ ਲੀਤਾ ਕਲ ਵਡੇ ਦੰਦ ਅਤੇ ਬਿਕਰਾਲ ਰੂਪ ਕਰਕੇ ਆਈ ਤਾਂ ਗੁਰੂ ਨਾਨਕ ਜੀ ਦੇ ਸਾਮਣੇ ਜੋ ਦਉੜੀ ਜਿਉਂ ਨਜੀਕ ਆਈ ਤਿਉਂ ਗੁਰੂ ਨਾਨਕ ਜੀ ਕਲ ਦੇ ਮੂੰਹ ਡੰਡਾ ਦਿੱਤਾ ਸੋ ਕੂਕਦੀ ਨੱਠੀ ਤਾਂ ਪਿੱਛੋਂ ਨਾਰਦ ਗੁਸਾਈਂ ਆਯਾ ਤਾਂ ਗੁਰੂ ਨਾਨਕ ਨੂੰ ਆਇ ਮਿਲਿਆ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਤੂੰ ਕਲ ਨਾਲ ਖ਼ਬਰਦਾਰ ਹੋ ਅਤੇ ਅਸੀ ਗੁਸਾਈਂ ਨਾਰਦ ਨਾਲ ਖੇਲੀਐ ਤਾਂ ਗੁਸਾਈਂ ਨਾਰਦ ਕਹਿਆ ਜੀ ਤੁਸੀ ਕਲ ਤਾਈਂ ਕੇ ਆਖ ਦੇਹੋ ਕਲ ਤਾਂ ਹੁਕਮ ਨਿਰੰਕਾਰ ਦੇ ਨਾਲ ਕਾਰ ਕਰਦੀ ਫਿਰਦੀ ਹੈ ਤਾਂ ਗੁਰੂ ਨਾਨਕ ਕਹਿਆ ਗੁਸਾਈਂ ਨਾਰਦ ਸੈਂਸਾਰ ਉਪਰ ਇਸਦੀ ਕਾਰ ਹੈ ਕਿ ਅਸਾਂ ਉਪਰ ਭੀ ਹੈ ਤਾਂ ਗੁਸਾਈਂ ਨਾਰਦ ਕਹਜਾ ਜੀ ਸੈਂਸਾਰ ਉਪਰ ਹੈ ਤਾਂ ਗੁਰੂ ਨਾਨਕ ਕਹਿਆ ਗੁਸਾਈਂ ਜੀ ਏਹ ਅਸਾਂ ਪਾਸ ਕਿਉਂ ਆਈ ਹੈ ਤਾਂ ਨਾਰਦ ਕਹਿਆ ਜੀ ਉਸ ਪਾਸੋਂ ਸੱਦਕੇ ਪੁੱਛੀਐ ਤਾਂ ਗੁਰੂ ਨਾਨਕ ਕਹਿਆ ਜੀ ਤੁਸੀ ਹੀ ਪੁੱਛੋ ਤਾਂ ਨਾਰਦ ਗੁਸਾਈਂ ਕਲ ਨੂੰ ਸੱਦਿਆ ਕਲ ਆਗੇ ਆਇ ਖੜੀ ਹੋਈ ਤਾਂ ਨਾਰਦ ਗੁਸਾਈਂ ਕਹਿਆ ਕਲ ਮਾਤਾ ਤੈਨੂੰ ਸਾਧਾਂ ਤੇ ਆਵਣਾ ਹੁਕਮ ਨਾਹੀਂ ਤੂੰ ਇਥੇ ਕਿਉਂ ਆਈਓਂ ਤਾਂ ਕਲ

ਮਾਤਾ ਆਖਿਆ ਜੀ ਇਕੇ ਤਾਂ ਆਪ ਛੁਟੇ ਇਕੇ ਤਾਂ ਲੋਕਾਂ ਨੂੰ ਛਡਾਏ ਤਾਂ ਗੁਰੂ ਨਾਨਕ ਆਖਿਆ ਜੋ ਅਸਾਡਾ ਸਿਖ ਹੋਵੇਗਾ ਸੋ ਸੱਭੋ ਹੀ ਛੁਟੇਗਾ ਅਤੇ ਤੇਰੇ ਦੰਦ ਭੰਨੇਗਾ ਅਤੇ ਤੇਰੇ ਵਾਲ ਪੱਟੇਗਾ ਤਾਂ ਕਲ ਬੋਲੀ ਜੀ ਮੈਂ ਤਾਂ ਹੁਕਮ ਨਾਲ ਫਿਰਦੀ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਤੂੰ ਕਿਸਦੇ ਹੁਕਮ ਨਾਲ ਫਿਰਦੀ ਹੈਂ ਤਾਂ ਕਲ ਆਖਿਆ ਜੀ ਮੈਂ ਨਿਰੰਕਾਰ ਦੇ ਹੁਕਮ ਨਾਲ ਫਿਰਦੀ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਅਸੀ ਕਿਸਦੇ ਆਹੇ ਤਾਂ ਕਲ ਕਹਿਆ ਤੁਸੀ ਭੀ ਨਿਰੰਕਾਰ ਦੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਤੈਨੂੰ ਏਥੇ ਆਵਣਾ ਜੋਗ ਨਹੀਂ ਹੋਰ ਸੰਸਾਰ ਤੈਨੂੰ ਥੋੜਾ ਪਿਆ ਹੈ ਤਾਂ ਗੁਰੂ ਨਾਨਕ ਜੀ ਕਹਿਆ ਜੋ ਸਾਡਾ ਉਪਦੇਸ਼ ਕਮਾਵੇਗਾ ਤਿਸਤੇ ਤੇਰਾ ਜ਼ੋਰ ਚਲੇਗਾ ਨਾਹੀਂ ਤੂ ਭਾਵੇਂ ਕੇਹਾ ਜ਼ੋਰ ਕਰੇਂਗੀ ਅਸਾਂ ਕਰਤਾਰ ਥੋਂ ਅੱਗੇ ਹੀ ਬਖ਼ਸ਼ਾਏ ਹੈਨ ਤਾਂ ਨਾਰਦ ਗੁਸਾਈਂ ਕਹਿਆ ਸੁਣ ਕਲ ਮਾਤਾ ਇਹ ਡਾਢਾ ਹੈ ਇਹ ਨਾਨਕ ਨਿਰੰਕਾਰੀ ਹੈ ਤੈਨੂੰ ਏਥੇ ਅਦਬ ਹੀ ਬਣਦਾ ਹੈ ਤਾਂ ਕਲ ਉਥੋਂ ਹਟ ਖੜੀ ਹੋਈ ॥ ਬੋਲਹੁ ਭਾਈ ਵਾਹਿਗੁਰੂ ॥

## ਸਾਖੀ ਹੋਰ ਚਲੀ

ਤਾਂ ਗੁਰੂ ਬਾਬਾ ਨਾਨਕ ਜੀ ਉਥੋਂ ਅੱਗੇ ਚਲੇ ਪੰਦ੍ਰਾਂ ਦਿਨ ਤੇ ਪੰਦ੍ਰਾਂ ਰਾਤੀਂ ਈਵੇਂ ਪਉਣਅਹਾਰੀ ਚਲੇ ਗਏ ਅੱਗੇ ਸਮੁੰਦ੍ਰ ਦੇ ਟਾਪੂ ਵਿਚ ਬਿਸਹਰ ਦੇਸ਼ ਆਹਾ ਤਿਸਦਾ ਰਾਜਾ ਸੁਧਰਸੈਣ ਆਹਾ ਵਡਾ ਰਾਜ ਕਰਦਾ ਆਹਾ ਉਸ ਸ਼ਹਿਰ ਵਿਚ ਗੁਰੂ ਨਾਨਕ ਜੀ ਜਾਇ ਉਤਰਿਆ ਇੱਕ ਦਿਨ ਗੁਜ਼ਰਿਆ ਦੂਜਾ ਦਿਨ ਗੁਜ਼ਰਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਜੇ ਹੁਕਮ ਹੋਵੇ ਤਾਂ ਮੈਂ ਸ਼ਹਿਰ ਵਿੱਚ ਜਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਕਿਉਂ ਮਰਦਾਨਾ ਕਿਉਂ ਜਾਂਦਾ ਹੈਂ ਤਾਂ ਮਰਦਾਨੇ ਆਖਿਆ ਜੀ ਮੈਂ ਬਹੁਤ ਭੁੱਖਾ ਹਾਂ ਸ਼ਹਿਰ ਵਿੱਚੋਂ ਕੁਝ ਮੂੰਹ ਪਵੇ ਤਾਂ ਪਾਇ ਆਵਾਂ ਤਾਂ ਗੁਰੂ ਨਾਨਕ ਜੀ ਪੁੱਛਿਆ ਕਿਉਂ ਭਾਈ ਬਾਲਾ ਤਾਂ ਮੈਂ ਕਹਿਆ ਜੀ ਜਨਮ ਦਾ ਸੁਭਾਉ ਜਾਂਦਾ ਨਾਹੀਂ ਅਤੇ ਤੁਸੀ ਨਿਰੰਕਾਰ ਦੀ ਜ਼ਾਤ ਹੋ ਤਾਂ ਗੁਰੂ ਨਾਨਕ ਜੀ ਹਸਿਆ ਹਸਕਰ ਆਖਿਓਸ ਕਿਉਂ ਮਰਦਾਨਾ ਕਿਧਰ ਜਾਸੀ ਤਾਂ ਮਰਦਾਨੇ ਆਖਿਆ ਜੀ ਜਿਧਰ ਹੁਕਮ ਹੋਸੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇੱਕ ਝੰਡਾ ਬਾਢੀ ਤ੍ਰਿਖਾਣ ਹੈਈ ਤੂ ਉਥੇ ਜਾਵੇਂ ਤਾਂ ਮਰਦਾਨੇ ਆਖਿਆ ਜੀ ਮੈਂ ਉਸਨੂੰ ਜਾਣਦਾ ਨਾਹੀਂ ਤੁਸੀ ਕਾਈ ਨਿਸ਼ਾਨੀ ਦੱਸੋ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਉਸਦੇ ਪਿਉ ਦਾ ਨਾਉਂ ਪਾਖਰ ਹੈਈ ਤੂੰ ਏਹੋ ਜਾਇਕਰ ਪੁੱਛ ਜੋ ਭਾਈ ਪਾਖਰ ਬਾਢੀ ਦਾ ਪੁੱਤ੍ਰ ਝੰਡਾ ਬਾਢੀ ਹੈ ਸੋ ਕਿੱਥੇ ਰਹਿੰਦਾ ਹੈ ਤਾਂ ਮਰਦਾਨੇ ਆਖਿਆ ਜੀ ਸੱਤ ਬਚਨ ਹੈ ਤਾਂ ਮਰਦਾਨਾ ਉਠ ਚਲਿਆ ਜਾਇ ਕਰ ਸ਼ਹਿਰ ਵਿੱਚ ਲਗਾ ਪੁਛਣ ਜੋ ਭਾਈ ਪਾਖਰ ਬਾਢੀ ਦਾ ਪੁਤ੍ਰ ਜੋ ਝੰਡਾ ਬਾਢੀ ਹੈ ਸੋ ਕਿਸ ਤਰਫ਼ ਰਹਿੰਦਾ ਹੈ ਤਾਂ ਪੁਛਦਾ ਪੁਛਦਾ ਕੋਹ ਤੋੜੀ ਗਿਆ ਤਾਂ ਇਕਸ ਆਦਮੀ ਆਖਿਆ ਤੂ ਕਉਣ ਹੋਂਦਾ ਹੈਂ ਅਤੇ ਕਿੱਥੋਂ ਆਯਾ ਹੈਂ ਅਤੇ ਝੰਡੇ ਬਾਢੀਨੂੰ ਕਿਉਂ ਪੁੱਛਦਾ ਹੈਂ ਤਾਂ ਮਰਦਾਨੇ ਆਖਿਆ ਭਾਈ ਤੂੰ ਮੈਨੂੰ ਦੱਸ ਓਹ ਮੈਨੂੰ ਆਪੇ ਪੁੱਛ ਲਏਗਾ ਤੂੰ ਮੈਨੂੰ ਉਸ ਝੰਡੇ ਦਾ ਘਰ ਦੱਸ ਤਾਂ ਉਸ ਆਖਿਆ ਭਾਈ ਮੈਂ ਈਵੇਂ ਤਾਂ ਨਾਹੀਂ ਦੱਸਦਾ ਤੂ ਆਪਣਾ

ਨਾਉਂ ਅਤੇ ਵਤਨ ਦੱਸੇਂ ਤਾਂ ਹਉਂ ਤੈਨੂੰ ਦੱਸੀਂ ਤਾਂ ਮਰਦਾਨੇ ਆਖਿਆ ਭਾਈ ਜੀ ਇਸ ਨਗਰੀ ਦੀ ਰੀਤ ਏਹਾ ਹੈ ਤਾਂ ਉਸ ਆਖਣਾ ਜੀ ਏਥੇ ਰਾਜੇ ਦਾ ਹੁਕਮ ਹੈ ਜੋ ਕੋਈ ਅਭੂਮੀਆ ਆਵੇ ਤਿਸ ਨੂੰ ਪੁੱਛੇ ਬਿਨਾਂ ਦੱਸਣਾ ਕੁਛ ਨਾਹੀਂ ਏਥੋਂ ਦੀ ਰੀਤ ਇਹਾ ਹੈ ਤਾਂ ਮਰਦਾਨੇ ਆਖਿਆ ਭਾਈ ਮੇਰਾ ਨਾਉਂ ਮਰਦਾਨਾ ਹੈ ਅਤੇ ਵਰਨ ਮੇਰਾ ਮਿਰਾਸੀ ਦਾ ਹੈ ਤਾਂ ਉਸ ਫੇਰ ਪੁੱਛਿਆ ਮਰਦਾਨਾ ਤੇਰਾ ਵਤਨ ਕੌਨ ਹੈ ਤਾਂ ਮਰਦਾਨੇ ਆਖਿਆ ਜੀ ਕਦੀ ਪੰਜਾਬ ਸੁਣਿਆ ਹੋਯਾ ਹੈ ਉਸ ਪੰਜਾਬ ਦੇ ਪਰਗਣੇ ਰਾਇ ਭੋਇ ਦੀ ਤਲਵੰਡੀ ਹੈ ਓਹ ਮੇਰਾ ਵਤਨ ਹੈ ਤਾਂ ਉਸ ਫੇਰ ਪੁੱਛਿਆ ਭਾਈ ਮਰਦਾਨਾ ਉਥੇ ਇਕ ਨਾਨਕ ਤਪਾ ਖੱਤ੍ਰੀ ਪੈਦਾ ਹੋਯਾ ਹੈ ਉਸ ਦਾ ਭੀ ਤੂ ਮਹਿਰਮ ਹੈਂ ਤਾਂ ਮਰਦਾਨਾਂ ਹੱਸਿਆ ਤਾਂ ਮਰਦਾਨੇ ਆਖਿਆ ਭਾਈ ਤੂੰ ਆਪਣਾ ਨਾਉਂ ਦੱਸ ਮੈਂ ਤਾਂ ਓਸੇ ਨਾਨਕ ਦਾ ਮਿਰਾਸੀ ਹਾਂ ਤੂੰ ਉਸ ਨੂੰ ਕਿਆ ਜਾਣਦਾ ਹੈਂ ਤਾਂ ਉਸ ਹਸ ਕਰ ਆਖਿਆ ਸੁਣ ਮਰਦਾਨਾ ਉਹ ਤਾਂ ਅਸਾਡਾ ਪੁਰਾਤਮੀ ਯਾਰ ਹੈ ਤਾਂ ਉਸ ਆਖਿਆ ਜੀ ਤੂੰ ਉਸ ਨੂੰ ਸਿਞਾਣਦਾ ਹੈਂ ਤਾਂ ਚੱਲ ਮੈਂ ਕਿਸ ਤਰਾਂ ਚਲਾਂ ਤੇਰਾ ਮਿੱਤ੍ਰ ਹੈ ਤਾਂ ਉਸ ਆਖਿਆ ਭਾਈ ਮਰਦਾਨਾ ਜੇ ਨਦਰਿ ਆਵੇ ਤਾਂ ਸਿਞਾਣ ਲਈਐ ਤਾਂ ਮਰਦਾਨੇ ਆਖਿਆ ਭਾਈ ਓਹ ਤਾਂ ਬਾਹਰ ਬੈਠਾ ਹੈਈ ਤਾਂ ਉਸ ਆਖਿਆ ਚੱਲ ਭਾਈ ਮਰਦਾਨਾ ਮੈਨੂੰ ਦਿਖਾਇ ਤਾਂ ਮਰਦਾਨੇ ਆਖਿਆ ਭਾਈ ਜੀ ਗੁਰੂ ਨਾਨਕ ਜੀ ਮੇਰੇ ਉਤੇ ਰੰਜ ਹੋਵੇਗਾ ਪਹਿਲੇ ਤੂੰ ਝੰਡੇ ਬਾਢੀ ਨੂੰ ਤਾਂ ਦੱਸ ਤਾਂ ਪਿੱਛੇ ਤੈਨੂੰ ਗੁਰੂ ਨਾਨਕ ਪਾਸ ਲੈ ਜਾਵਾਂਗਾ ਤਾਂ ਓਸ ਆਖਿਆ ਚੱਲ ਭਾਈ ਮਰਦਾਨਿਆ ਤਾਂ ਓਹ ਭਾਈ ਮਰਦਾਨੇ ਨੂੰ ਝੰਡੇ ਬਾਢੀ ਪਾਸ ਲੈ ਚਲਿਆ ਜਾਂ ਰਾਹ ਵਿਚ ਆਏ ਤਾਂ ਮਰਦਾਨੇ ਉਸ ਨੂੰ ਪੁੱਛਿਆ ਜੋ ਭਾਈ ਤੈਨੂੰ ਮੈਂ ਹਭਾ ਹਕੀਕਤ ਕਹੀ ਤੇ ਤੈਂ ਮੈਨੂੰ ਆਪਣਾ ਨਾਉਂ ਨ ਦੱਸਿਆ ਆਖ ਭਾਈ ਤੇਰਾ ਨਾਉਂ ਕਿਆ ਹੈ ਤੂੰ ਮੈਨੂੰ ਆਪਣਾ ਨਾਉਂ ਦੱਸ ਤਾਂ ਉਸ ਆਖਿਆ ਭਾਈ ਮੇਰਾ ਨਾਉਂ ਗੁਰੂ ਨਾਨਕ ਜੀ ਜਾਣਦਾ ਹੈ ਤਾਂ ਮਰਦਾਨੇ ਆਖਿਆ ਜੀ ਗੁਰੂ ਨਾਨਕ ਜੀ ਤਾਂ ਜਾਣਦਾ ਹੈ ਪਰ ਮੈਂ ਤਾਂ ਜਾਣਦਾ ਨਾਹੀਂ ਤੂੰ ਮੈਨੂੰ ਆਪਣਾ ਨਾਉਂ ਦੱਸ ਤਾਂ ਉਸ ਆਖਿਆ ਭਾਈ ਮਰਦਾਨਾ ਮੇਰਾ ਨਾਉਂ ਇੰਦ੍ਰਸੈਣ ਹੈ ਤਾਂ ਮਰਦਾਨੇ ਆਖਿਆ ਭਾਈ ਇੰਦ੍ਰਸੈਣ ਤੁਸੀ ਹੋਂਦੇ ਕਉਣ ਲੋਕ ਹੋ ਤਾਂ ਇੰਦ੍ਰਸੈਣ ਆਖਿਆ ਸੁਣ ਭਾਈ ਮਰਦਾਨਾਂ ਇਥੋਂ ਦਾ ਜੋ ਰਾਜਾ ਹੈ ਸੋ ਉਸ ਦਾ ਮੈਂ ਭਣੇਵਾਂ ਹਾਂ ਤਿਚਰ ਨੂੰ ਜਾਇ ਝੰਡੇ ਬਾਢੀ ਦੇ ਘਰ ਵੜੇ ਝੰਡਾ ਬਾਢੀ ਅੱਗੇ ਬੈਠਾ ਮੰਜੀ ਬੁਣਦਾ ਆਹਾ ਇੰਦ੍ਰਸੈਣ ਨੂੰ ਜੋ ਝੰਡੇ ਬਾਢੀ ਡਿੱਠਾ ਸੋ ਉਠ ਖੜਾ ਹੋਯਾ ਬਹੁਤ ਅਦਬ ਕੀਤਾਸੁ ਮੰਜੀ ਵਿਛਾਇ ਦਿੱਤੀਅਸੁ ਤਾਂ ਇੰਦ੍ਰਸੈਣ ਆਖਿਆ ਭਾਈ ਮਰਦਾਨਾ ਬਹੁ ਤਾਂ ਮਰਦਾਨੇ ਆਖਿਆ ਜੀ ਤੁਸੀ ਹੀ ਬਹੁ ਤਾਂ ਇੰਦ੍ਰਸੈਣ ਮਰਦਾਨੇ ਨੂੰ ਹੱਥ ਪਕੜ ਕਰ ਬੈਠਾਯਾ ਦੋਵੇਂ ਮੰਜੀ ਉਪਰ ਬੈਠੇ ਤਾਂ ਝੰਡੇ ਬਾਢੀ ਪੁੱਛਿਆ ਜੀ ਇਹ ਸਾਧ ਕਿੱਥੋਂ ਹੈ ਤਾਂ ਇੰਦ੍ਰਸੈਣ ਆਖਿਆ ਭਾਈ ਝੰਡੇ ਤੇਰਾ ਘਰ ਪੁੱਛਦਾ ਫਿਰਦਾ ਆਹਾ ਮੈਂ ਇਸ ਨੂੰ ਲੈ ਆਯਾ ਹਾਂ ਤਾਂ ਝੰਡੇ ਬਾਢੀ ਪੁੱਛਿਆ ਜੀ ਹੇ ਸਾਧ ਤੂੰ ਕਿੱਥੋਂ ਹੈਂ ਅਤੇ ਭਾਈ ਤੇਰਾ ਨਾਉਂ ਕਿਆ ਹੈ ਤਾਂ ਮਰਦਾਨੇ ਆਖਿਆ ਭਾਈ ਮੇਰਾ ਨਾਉਂ ਮਰਦਾਨਾ ਹੈ ਅਤੇ ਹੋਂਦਾ ਮਿਰਾਸੀ ਹਾਂ ਅਤੇ ਆਯਾ ਹਾਂ

ਗੁਰੂ ਨਾਨਕ ਪਾਸੋਂ ਤਾਂ ਝੰਢੇ ਬਾਢੀ ਪੁੱਛਿਆ ਭਾਈ ਮਰਦਾਨਾ ਤੂੰ ਜੋ ਅਸਾਂ ਨੂੰ ਪੁੱਛਦਾ ਆਹੋ ਸੋ ਤਉ ਅਸਾਂ ਨਾਲ ਕਿਆ ਕੰਮ ਹੈ ਅਸਾਨੂੰ ਤੂੰ ਕਿਆ ਜਾਣਦਾ ਹੈਂ ਤਾਂ ਮਰਦਾਨੇ ਆਖਿਆ ਜੀ ਅਸਾਂ ਤੁਸਾਡੇ ਨਾਲ ਕੰਮ ਹੈ ਜੋ ਗੁਰੂ ਨਾਨਕ ਜੀ ਅਸਾਨੂੰ ਤੁਸਾਂ ਪਾਸ ਭੇਜਿਆ ਹੈ ਤਾਂ ਝੰਡੇ ਬਾਢੀ ਆਖਿਆ ਭਾਈ ਮਰਦਾਨਾ ਅਸੀ ਤਾਂ ਗੁਰੂ ਨਾਨਕ ਨੂੰ ਨਾਹੀਂ ਜਾਣਦੇ ਜੋ ਨਾਨਕ ਜੀ ਕਉਣ ਲੋਕ ਹੋਂਦੇ ਹੈਨ ਤਾਂ ਮਰਦਾਨੇ ਆਖਿਆ ਜੀ ਤੁਸੀ ਤਾਂ ਨਾਹੀਂ ਜਾਣਦੇ ਪਰ ਓਹ ਤਾਂ ਤੁਸਾਂ ਨੂੰ ਜਾਣਦੇ ਹੈਨ ਤਾਂ ਓਨਾਂ ਅਸਾਨੂੰ ਤੁਸਾ ਪਾਸਭੇਜਿਆ ਹੈ ਤੁਸੀ ਉਥੋਂ ਤੋੜੀ ਤਾਂ ਚਲੋ ਤਾਂ ਝੰਡੇ ਬਾਢੀ ਆਖਿਆ ਭਲਾ ਭਾਈ ਮਰਦਾਨਾ ਚਲਦੇ ਆਹੇ ਅਸਾਂ ਨੂੰ ਮੰਜੀ ਵੂਣ ਲੈਣੇ ਦੇਹੋ ਤਾਂ ਚਲਦੇ ਆਹੇ ਜਾ ਮੰਜੀ ਵੂਣ ਮੁੱਕਾ ਤਾਂ ਮਰਦਾਨੇ ਆਖਿਆ ਭਾਈ ਜੀ ਚਲੋ ਤਾਂ ਝੰਡੇ ਬਾਢੀ ਆਖਿਆ ਭਾਈ ਮਰਦਾਨਾ ਕਿਉਂ ਉਤਾਵਲਾ ਹੋਯਾ ਹੈਂ ਤਾਂ ਮਰਦਾਨੇ ਆਖਿਆ ਭਾਈ ਜੀ ਗੁਰੂ ਨਾਨਕ ਜੀ ਉਡੀਕਦੇ ਹੈਨ ਤੁਸੀ ਝਬ ਚਲੋ ਤਾਂ ਝੰਡੇ ਬਾਢੀ ਆਪਣੇ ਮਨ ਵੀਚਾਰ ਕੀਤਾ ਭਾਈ ਕੁਝ ਲੈ ਭੀ ਜਾਈਐ ਤਾਂ ਝੰਡੇ ਬਾਢੀ ਆਖਿਆ ਭਾਈ ਮਰਦਾਨਾ ਸੱਚ ਆਖ ਨਾਨਕ ਜੀ ਦਾ ਸਰੂਪ ਕੇਹਾ ਹੈ ਜੇਹਾ ਤੂੰ ਦੱਸੇਂ ਤੇਹੀ ਭੇਟ ਲੈ ਜਾਈਐ ਤਾਂ ਮਰਦਾਨੇ ਆਖਿਆ ਜੀ ਨਾਨਕ ਜੀ ਤਪਾ ਸੱਦੀਂ ਦਾ ਹੈ ਤਾਂ ਝੰਡੇ ਬਾਢੀ ਸਮਝਿਆ ਜੋ ਅਤੀਤ ਫ਼ਕੀਰ ਹੈ ਕੁਛ ਹੱਛਾ ਭੋਜਨ ਬਣਾਇ ਲੈ ਜਾਈਐ ਤਾਂ ਝੰਡੇ ਬਾਢੀ ਮਰਦਾਨੇ ਨੂੰ ਆਖਿਆ ਭਾਈ ਜੋ ਤੁਧ ਆਖਿਆ ਸੋ ਮੈਂ ਸਮਝਿਆ ਹੈ ਪਰ ਤੂੰ ਉਤਾਵਲਾ ਨ ਹੋਹੁ ਓਹੁ ਅਤੀਤ ਫ਼ਕੀਰ ਹੈ ਉਸ ਪਾਸ ਖ਼ਾਲੀ ਕਿਉਂ ਕਰ ਜਾਈਏ ਤਾਂ ਮਰਦਾਨੇ ਜੀਅ। ਵਿਚ ਵੀਚਾਰ ਕੀਤਾ ਓਹੁ ਤਾਂ ਪਉਣ ਅਹਾਰੀ ਹੈਨ ਅਤੇ ਮੈਂ ਤਾਂ ਓਨਾਂ ਦੇ ਨਾਲ ਹਠ ਕਰਦਾ ਫਿਰਦਾ ਹਾਂ ਭਲਾ ਹੁਣ ਤਾਂ ਭੋਜਨ ਦੀ ਜਾਹਗਾ ਆਯਾ ਹਾਂ ਭਲਾ ਭੋਜਨ ਤਾਂ ਪਾਈਐ ਐਸੇ ਸ਼ਹਿਰ ਵਿਚ ਤਾਂ ਇਸ ਵਾਸਤੇ ਆਯਾ ਹਾਂ ਤਾਂ ਮਰਦਾਨੇ ਝੰਡੇ ਬਾਢੀ ਨੂੰ ਆਖਿਆ ਭਾਈ ਝੰਡਾ ਤਉ ਕੁਝ ਸਮਝੀ ਹੈ ਸੋ ਭਲੀ ਹੀ ਸਮਝੀ ਹੈ ਪਰ ਝੱਬ ਹੋ ਦੂਇ ਫ਼ਕੀਰ ਬਾਹਿਰ ਭੁੱਖੇ ਬੈਠੇ ਹੈਨੀ ਤਉ ਕੁਝ ਕਰਨਾ ਹੈ ਸੋ ਝੱਬ ਕਰ ਤਾਂ ਝੰਡੇ ਆਖਿਆ ਜੀ ਝੱਬ ਹੀ ਹੋਂਦੇ ਆਹੇ ਤਾਂ ਝੰਡੇ ਬਾਢੀ ਕਿਆ ਕੀਤਾ ਜੇ ਸੁਧਰਸੈਣ ਦੇ ਬਾਗ਼ ਵਿਚ ਗਿਆ ਝੰਡਾ ਓਥੇਂ ਦੇ ਰਾਜੇ ਦਾ ਤ੍ਰਿਖਾਣ ਭੀ ਆਹਾ ਅਤੇ ਘਰ ਆਖ ਗਿਆ ਏਹ ਜੋ ਕਢਲ ਬਢਲ ਦੇ ਫਲ ਮੈਂ ਆਂਦੇ ਸੇ ਸੋ ਤੁਸੀ ਸਲੂਣਾ ਕਰੋ ਅਤੇ ਨਾਲ ਰੋਟੀਆਂ ਪਕਾਵਹੁ ਅਰ ਫੁਲਾਂ ਦਾ ਸਾਗ ਛੰਮਕੋ ਏਹ ਗੱਲ ਘਰ ਆਖ ਗਿਆ ਅਤੇ ਆਪ ਬਾਗ਼ੋਂ ਹੱਛੇ ਮੇਵੇ ਲੈ ਆਯਾ ਲੈਕੇ ਪ੍ਰਸਾਦਿ ਅਤੇ ਮੇਵਾ ਸਿਰ ਤੇ ਰੱਖਿਓਸੁ ਅਤੇ ਮਰਦਾਨੇ ਨੂੰ ਆਖਿਓਸੁ ਚੱਲ ਭਾਈ ਮਰਦਾਨਾ ਤੇਰਾ ਨਾਨਕ ਸਾਧ ਫ਼ਕੀਰ ਕਿੱਥੇ ਹੈ ਤਾਂ ਗੁਰੂ ਅੰਗਦ ਜੀ ਦੇ ਅੱਗੇ ਬਾਲਾ ਆਖਦਾ ਹੈ ਗੁਰੂ ਜੀ ਝੰਡੇ ਨੂੰ ਮਰਦਾਨਾ ਲੀਤੇ ਲੀਤੇ ਤਿੱਥੇ ਆਇਆ ਜਿੱਥੇ ਗੁਰੂ ਨਾਨਕ ਜੀ ਅਤੇ ਮੈਂ ਬੈਠੇ ਆਹੇ ਉਦਿਆਨ ਜੰਗਲ ਵਿਚ ਬੈਠੇ ਆਹੇ ਤਾਂ ਸ੍ਰੀ ਗੁਰੂ ਨਾਨਕ ਜੀ ਅਤੇ ਮੈਂ ਦੋਹਾਂ ਅੱਗੋਂ ਆਖਿਆ ਆਓ ਭਾਈ ਮਰਦਾਨਾ ਕਰਤਾਰ ਕਰਤਾਰ ਅੱਗੋਂ ਉਸ ਭੀ ਆਖਿਆ ਗੁਰੂ ਜੀ ਸਤਿ ਕਰਤਾਰ ਸਤਿ ਕਰਤਾਰ ਤਾਂ

ਝੰਡੇ ਭੀ ਆਖਿਆ ਜੀ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਜੀ ਹੱਸਿਆ ਹੱਸਿ ਕਰ ਆਖਿਓਸ ਆਓ ਭਾਈ ਝੰਡਾ ਸਤਿ ਕਰਤਾਰ ਪਿਛੋਂ ਮੈਂ ਭੀ ਆਖਿਆ ਜੀ ਸਤਿ ਕਰਤਾਰ ਤਾਂ ਝੰਡੇ ਪ੍ਰਸਾਦਿ ਅੱਗੇ ਰੱਖਿਆ ਤਾਂ ਗੁਰੂ ਨਾਨਕ ਕਹਿਆ ਭਾਈ ਝੰਡਾ ਇਹ ਕਿਆ ਲੈ ਆਯਾ ਹੈਂ ਤਾਂ ਝੰਡੇ ਆਖਿਆ ਜੀ ਤੁਸਾਡੇ ਵਾਸਤੇ ਰਸੋਈ ਲੈ ਆਯਾ ਹਾਂ ਤਾਂ ਗੁਰੂ ਨਾਨਕ ਆਖਿਆ ਭਾਈ ਝੰਡਾ ਤੂੰ ਅਸਾਨੂੰ ਕਿਆ ਜਾਣਦਾ ਹੈਂ ਤਾਂ ਝੰਡੇ ਆਖਿਆ ਜੀ ਮੈਂ ਤਾਂ ਨਾਹੀਂ ਜਾਣਦਾ ਪਰ ਤੁਸੀ ਤਾਂ ਜਾਣਦੇ ਹੋ ਨਾ ਤਾਂ ਤੁਸਾਂ ਅਸਾਨੂੰ ਯਾਦ ਕੀਤਾ ਹੈ ਤਾਂ ਗੁਰੂ ਨਾਨਕ ਆਖਿਆ ਭਾਈ ਝੰਡਾ ਏਹ ਪ੍ਰਸਾਦਿ ਕਿੱਥੋਂ ਆਯਾ ਹੈ ਤਾਂ ਝੰਡੇ ਆਖਿਆ ਜੀ ਏਹ ਪ੍ਰਸਾਦਿ ਪਰਮੇਸ਼ਰ ਭੇਜਿਆ ਹੈਈ ਤਾਂ ਫੇਰ ਗੁਰੂ ਨਾਨਕ ਆਖਿਆ ਭਾਈ ਝੰਡਾ ਤੂੰ ਪਰਮੇਸ਼ਰ ਨੂੰ ਜਾਣਦਾ ਹੈਂ ਤਾਂ ਝੰਡੇ ਆਖਿਆ ਜੀ ਕਉਣ ਹੈ ਜੋ ਪਰ ਮੇਸ਼ਰ ਨੂੰ ਨਹੀ ਜਾਣਦਾ ਮੈਂ ਤਾਂ ਆਦਮੀ ਹਾਂ ਜੀਅ ਜੰਤ ਪਸ਼ੂ ਪੰਖੇਰੂ ਪਰਮੇਸ਼ਰ ਨੂੰ ਜਾਣਦੇ ਹੈਨ ਤਾਂ ਗੁਰੂ ਨਾਨਕ ਜੀ ਹਸਕਰ ਆਖਿਆ ਭਾਈ ਝੰਡਾ ਤੂੰ ਸਚ ਆਖ ਤੂੰ ਕਦੋਂ ਕਣਾਕ ਪਰਮੇਸ਼ਰ ਨੂੰ ਜਾਣਦਾ ਹੈਂ ਤਾਂ ਝੰਡੇ ਬਾਢੀ ਆਖਿਆ ਜੀ ਪ੍ਰਸਾਦਿ ਤਾਂ ਅਚਵੋ ਬਹੁਤੇ ਦਿਨਾਂ ਦੇ ਭੁਖੇ ਹੋ ਹੋਰ ਹਕੀਕਤ ਪਿਛੋਂ ਕਰਾਂ ਆਹੇ ਤਾਂ ਮਰਦਾਨੇ ਆਖਿਆ ਜੀ ਏਹ ਸਿੱਖ ਸਚ ਆਖਦਾ ਹੈ ਪ੍ਰਸਾਦ ਤਾਂ ਮੂੰਹ ਪਾਵੋ ਅਤੇ ਹੋਰ ਹਕੀਕਤਾਂ ਨਸ ਤਾਂ ਨਾਹੀਂ ਗਈਆਂ ਤਾਂ ਗੁਰੂ ਨਾਨਕ ਹੱਸਿਆ ਹਸਕਰ ਆਖਿਓਸ ਸੁਣ ਭਾਈ ਬਾਲਾ ਤਾਂ ਮੈਂ ਆਖਿਆ ਜੀ ਮਰਦਾਨਾ ਸੱਚ ਹੈ ਮਰਦਾਨਾ ਬਹੁਤ ਦਿਨਾਂ ਦਾ ਭੁੱਖਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਝੰਡਾ ਤੇਰੇ ਨਾਲ ਇਥੇ ਜੋੜ ਕਿਸਦਾ ਹੈ ਤਾਂ ਝੰਡਾ ਬਾਢੀ ਅਤੇ ਇੰਦ੍ਰਸੈਣ ਰਾਜੇ ਸੁਧਰਸੈਣ ਦਾ ਭਣੇਵਾਂ ਗਿਆਨ ਧਿਆਨ ਕਰ ਇਕੱਠੇ ਚਲਦੇ ਆਹੇ ਤਾਂ ਝੰਡੇ ਬਾਢੀ ਆਖਿਆ ਜੀ ਤੁਸੀ ਰਸੋਈ ਤਾਂ ਮੂੰਹ ਪਾਵੋ ਤਾਂ ਗੁਰੂ ਨਾਨਕ ਜੀ ਮੂੰਹ ਤਿਥਊਂ ਚੱਲਦੇ ਆਹੇ ਜਿੱਥੇ ਪਵਿਤ੍ਰ ਭੋਜਨ ਹੁੰਦਾ ਆਹਾ ਨਹੀਂ ਤਾਂ ਪਉਣ ਅਹਾਰੀ ਰਹਿਦਾ ਆਹਾ ਤਾਂ ਫੇਰ ਝੰਡੇ ਆਖਿਆ ਗੁਰੂ ਜੀ ਤੁਸੀ ਏਹ ਪ੍ਰਸਾਦ ਤਾਂ ਮੂੰਹ ਪਾਵੋ ਤਾਂ ਗੁਰੂ ਨਾਨਕ ਜੀ ਅ ਖਿਆ ਭਾਈ ਝੰਡਾ ਪੰਜ ਬਾਂਟੇ ਕਰ ਅਤੇ ਇਕ ਵੰਡਾ ਮਰਦਾਨੇ ਨੂੰ ਕੱਢ ਦੇਹ ਤਾਂ ਝੰਡੇ ਆਖਿਆ ਜੀ ਤੁਸੀ ਤ੍ਰੈ ਹੋ ਪੰਜ ਵੰਡੇ ਕਿਉਂ ਕਰਦੇ ਹੋ ਤਾਂ ਗੁਰੂ ਨਾਨਕ ਆਖਿਆ ਭਾਈ ਝੰਡਾ ਤ੍ਰੈ ਅਸੀ ਆਹੇ ਅਤੇ ਚਉਥਾ ਤੂੰ ਹੈਂ ਅਤੇ ਪੰਜਵਾਂ ਤੇਰੇ ਨਾਲ ਪਰਚਣ ਵਾਲਾ ਇੰਦ੍ਰਸੈਣ ਹੈ ਜੇ ਉਸ ਤਾਈਂ ਲੈ ਆਵਸੀ ਤਾਂ ਅਸੀ ਪ੍ਰਸਾਦ ਅਚਵੀਐਂਗੇ ਤਾਂ ਝੰਡੇ ਬਾਢੀ ਪੰਜ ਵੰਡੇ ਕੀਤੇ ਇੱਕੋ ਜਹੇ ਅਤੇ ਇੱਕ ਮਰਦਾਨੇ ਨੂੰ ਦੇਵਣ ਲੱਗੇ ਤਾਂ ਮਰਦਾਨੇ ਆਖਿਆ ਜੀ ਮੈਂ ਤਾਂ ਅੱਗੇ ਨਾਹੀਂ ਖਾਂਦਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਤੂੰ ਕਿਉਂ ਨਾਹੀਂ ਖਾਂਦਾ ਤਾਂ ਮਰਦਾਨੇ ਆਖਿਆ ਗੁਰੂ ਜੀ ਜੇ ਤੁਸੀ ਖਾਵੋਗੇ ਤਾਂ ਮੈਂ ਭੀ ਖਾਵਾਂਗਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਤੂੰ ਭੁੱਖਾ ਹੈਂ ਤੂੰ ਪ੍ਰਸਾਦਿ ਖਾਹ ਅਤੇ ਅਸਾਡੇ ਖ਼ਿਆਲ ਨ ਪਿਆ ਕਰ ਜਾਂ ਗੁਰੂ ਨਾਨਕ ਆਖਿਆ ਤਾਂ ਮਰਦਾਨੇ ਪ੍ਰਸਾਦ ਮੂੰਹ ਪਾਯਾ ਤਾਂ ਝੰਡੇ ਬਾਢੀ ਆਖਿਆ ਜੀ ਤੁਸੀਭੀ ਪ੍ਰਸਾਦ ਮੂੰਹ ਪਾਵੋ ਤਾਂ ਗੁਰੂ ਨਾਨਕ ਆਖਿਆ ਭਾਈ ਝੰਡਾ ਜੇ ਤੂੰ ਇੰਦ੍ਰਸੈਣ ਨੂੰ ਲੈ ਆਵਸੀ ਤਾਂ

ਅਸੀ ਪ੍ਰਸਾਦ ਅਰਦਾਵੀਏਂਗੇ ਤਾਂ ਝੰਡੇ ਆਖਿਆ ਜੀ ਜੇ ਤੁਸੀ ਪ੍ਰਸਾਦਿ ਮੂੰਹ ਪਾਵੋ ਤਾਂ ਸਰਧਾਪੂਰੀ ਹੋਵੈ ਤਾਂ ਗੁਰੂ ਨਾਨਕ ਆਖਿਆ ਭਾਈ ਝੰਡਾ ਤੂੰ ਆਖਦਾ ਹੈਂ ਜੋ ਏਹ ਪ੍ਰਸਾਦ ਮੂੰਹ ਪਾਵਨ ਤਾਂ ਮੇਰੀ ਸਰਧਾ ਪੂਰੀ ਹੋਵੇ ਅਤੇ ਹਉਂ ਆਖਦਾ ਹਾਂ ਜੇ ਝੰਡੇ ਅਤੇ ਇੰਦ੍ਰਸੈਣ ਦੇ ਕਪਾਟ ਖੁਲ੍ਹਨ ਤਾਂ ਮੇਰੀ ਮਨਸ਼ਾ ਪੂਰੀ ਹੋਵੇ ਤਾਂ ਅਸੀ ਪ੍ਰਸਾਦ ਮੂੰਹ ਪਾਈਐ ਤਾਂ ਝੰਡੇ ਦੇ ਮਨ ਵਿਚ ਗਿਆਨ ਉਪਜਿਆ ਜੋ ਭਾਈ ਏਹ ਤਾਂ ਪੂਰਨ ਸਾਧ ਹੈ ਅਤੇ ਅਸੀ ਭੀ ਏਹੋ ਗਿਆਂਨ ਕਰਦੇ ਆਹੇ ਸੋਈ ਅਸਾਨੂੰ ਆਇ ਮਿਲਿਆ ਤਾਂ ਇੰਦ੍ਰਸੈਣ ਆਖਿਆ ਕਿਉਂ ਭਾਈ ਝੰਡਾ ਕਿੱਥੋਂ ਤਾਂ ਝੰਡੇ ਬਾਢੀ ਕਹਿਆ ਓਹ ਮਰਦਾਨਾ ਮਿਰਾਸੀ ਤੁਸਾਂ ਮੇਰੇ ਪਾਸ ਆਂਦਾ ਸੀ ਉਸਦਾ ਜੋ ਗੁਰੂ ਨਾਨਕ ਹੈ ਸੋ ਏਹ ਗੱਲਾਂ ਕਰਦਾ ਹੈ ਤਾਂ ਇੰਦ੍ਰਸੈਣ ਆਖਿਆ ਭਾਈ ਝੰਡਾ ਮੈਂ ਉਸ ਤਾਈਂ ਜਾਣਦਾ ਹਾਂ ਓਹ ਤਾਂ ਮੇਰਾ ਪੁਰਾਤਮੀ ਅਸ਼ਨਾਉ ਹੈ ਅਸੀ ਤੇ ਓਹ ਮਿਲੇ ਹੋਏ ਆਹੇ ਤਾਂ ਝੰਡੇ ਨੂੰ ਹੈਰਾਨਗੀ ਲੱਗੀ ਤਾਂ ਝੰਡੇ ਆਖਿਆ ਜੀ ਓਹ ਆਖਦਾ ਹੈ ਜੋ ਪੰਦ੍ਰਾਂ ਸੈ ਕੋਹਾਂ ਤੁਸਾਡੇ ਵਾਸਤੇ ਆਏ ਆਹੇ ਅੱਗੇ ਤਾਂ ਇੱਥੇ ਕਦੀ ਨਹੀਂ ਆਯਾ ਅਤੇ ਤੁਸੀ ਆਖਦੇ ਹੋ ਜੋ ਅਸਾਡਾ ਪੁਰਾਤਮੀ ਅਸ਼ਨਾਉ ਹੈ ਇਤਨਾ ਝੂਠ ਤੁਸਾਂ ਕਿਉਂ ਬੋਲਿਆ ਹੈ ਤਾਂ ਇੰਦ੍ਰਸੈਣ ਆਖਿਆ ਭਾਈ ਝੰਡਾ ਤੈਨੂੰ ਆਪ ਖ਼ਬਰ ਹੋਇਗੀ ਜੇ ਮਿਲੀਏਂਗੇ ਤਾਂ ਝੰਡੇ ਬਾਢੀ ਕਹਿਆ ਜੀ ਤੁਸੀ ਚਲੋ ਜੋ ਮੈਂ ਪ੍ਰਸਾਦਿ ਲੈ ਗਿਆ ਆਹਾ ਸੋ ਓਨਾਂ ਤੁਸਾਡੇ ਵਾਸਤੇ ਮੂੰਹ ਨਹੀਂ ਪਾਇਆ ਤੁਸੀ ਚਲੋ ਤਾਂ ਭਲਾ ਕਰੋ ਤਾਂ ਇੰਦ੍ਰਸੈਣ ਵੀਚਾਰ ਕੀਤਾ ਜੋ ਅੱਗੇ ਤਾਂ ਅਸਾਂ ਨੂੰ ਕੋਈ ਨਾਹੀਂ ਜਾਣਦਾ ਅਤੇ ਹੁਣ ਅਸਾਂ ਨੂੰ ਜ਼ਾਹਿਰ ਕਰਨ ਆਏ ਹਨ ਤਾਂ ਇੰਦ੍ਰਸੈਣ ਝੰਡੇ ਨੂੰ ਆਖਿਆ ਭਾਈ ਝੰਡਾ ਤੂ ਤਾਂ ਹੁਣ ਜਾਹ ਅਸੀ ਭਲਕੇ ਮਿਲੀਏਂਗੇ ਤਾਂ ਝੰਡੇ ਕਹਿਆ ਜੀ ਓਹ ਭੋਜਨ ਅਮਾਨਤ ਪਇਆ ਹੈ ਓਹ ਮੂੰਹ ਪਾਂਇਦੇ ਨਾਹੀਂ ਅਤੇ ਤੁਸੀ ਆਖਦੇ ਹੋ ਅਸੀ ਭਲਕੇ ਮਿਲੀਏਂਗੇ ਏਹ ਗੱਲ ਬਣਦੀ ਨਹੀਂ ਤਾਂ ਇੰਦ੍ਰਸੈਣ ਕਹਿਆ ਚੱਲ ਭਾਈ ਝੰਡਾ ਤਾਂ ਛਿਹ ਘੜੀਆਂ ਰਾਤ ਗੁਜ਼ਰ ਗਈ ਤਾਂ ਇੰਦ੍ਰਸੈਣ ਤੇ ਝੰਡਾ ਬਾਢੀ ਦੋਵੇਂ ਗੁਰੂ ਨਾਨਕ ਪਾਸ ਆਏ ਦੋਹਾਂ ਵੀਚਾਰ ਕੀਤਾ ਤਾਂ ਇੰਦ੍ਰਸੈਣ ਝੰਡੇ ਨੂੰ ਪੁੱਛਿਆ ਭਾਈ ਝੰਡਾ ਤੂੰ ਕਿਛੁ ਬੋਲੀ ਦਾ ਭੀ ਮਹਿਰਮ ਹੈਂ ਜੋ ਕਿਆ ਬੋਲੀ ਬੋਲਦਾ ਹੈ ਤਾਂ ਝੰਡੇ ਬਾਢੀ ਆਖਿਆ ਜੀ ਬੋਲੀ ਤਾਂ ਭਲੀ ਬੋਲਦਾ ਹੈ ਆਖਦਾ ਹੈ ਕਰਤਾਰ ਕਰਤਾਰ ਤਾਂ ਇੰਦ੍ਰਸੈਣ ਝੰਡਾ ਬਾਢੀ ਇਕ ਪਹਿਰ ਰਾਤ ਗਈ ਆਹੀ ਤਾਂ ਦੋਹਾਂ ਗੁਰੂ ਨਾਨਕ ਜੀ ਨੋਂ ਕਰਤਾਰ ਕਰਤਾਰ ਆਣ ਆਖਿਆ ਤਾਂ ਗੁਰੂ ਨਾਨਕ ਜੀ ਹੱਸ ਕਰ ਆਖਿਆ ਆਓ ਭਾਈ ਸਤਿ ਕਰਤਾਰ ਆਉ ਭਾਈ ਪੁਰਾਤਮੀ ਯਾਰ ਤਾਂ ਝੰਡੇ ਬਾਢੀ ਆਖਿਆ ਜੀ ਤੁਸੀ ਤਾਂ ਅਸਾਂ ਨੂੰ ਹੁਣ ਮਿਲੇ ਹੋ ਅਸੀ ਕਦ ਪੁਰਾਤਮੀ ਯਾਰ ਆਹੇ ਤਾਂ ਗੁਰੂ ਨਾਨਕ ਆਖਿਆ ਪੁੱਛ ਭਾਈ ਇੰਦ੍ਰਸੈਣ ਨੂੰ ਪੁੱਛ ਤਾਂ ਝੰਡੇ ਇੰਦ੍ਰਸੈਣ ਨੂੰ ਪੁੱਛਿਆ ਜੀ ਏਹ ਸਾਧ ਕਿਆ ਆਖਦਾ ਹੈ ਤਾਂ ਇੰਦ੍ਰਸੈਣ ਮਚਲੇ ਹੋਇਕੇ ਆਖਿਆ ਜੀ ਮੈਂ ਤਾਂ ਕੁਛ ਨਾਹੀਂ ਜਾਣਦਾ ਤਾਂ ਮਰਦਾਨੇ ਆਖਿਆ ਜੀ ਤੁਸੀ ਜੇ ਮੈਨੂੰ ਦੇਹੋ ਆਖਦੇ ਆਹੋ ਜੋ ਨਾਨਕ ਮੇਰਾ ਪੁਰਾਤਮੀ ਅਸ਼ਨਾਉ ਹੈ ਹੁਣ ਕਿਉਂ ਮੁੱਕਰਦਾ ਹੈਂ ਤਾਂ ਇੰਦ੍ਰਸੈਣ ਆਖਿਆ ਭਾਈ ਮਰਦਾਨਾ ਜੋ

ਕਾਈ ਨੀਸ਼ਾਨੀ ਦੇਵੈ ਤਾਂ ਜਾਣੀਐ ਜੇ ਓਹੋ ਹੈ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਇੰਦ੍ਰਸੈਣ ਇਸ ਝੰਡੇ ਨੂੰ ਤਾਂ ਕਾਈ ਖ਼ਬਰ ਨਾਹੀਂ ਪਰ ਤੂੰ ਤਾਂ ਖ਼ਬਰਦਾਰ ਹੈਂ ਤੈਨੂੰ ਤਾਂ ਆਪਣੀ ਖ਼ਬਰ ਸੱਭਾ ਹੈ ਕਿਉਂ ਤਾਂ ਇੰਦ੍ਰਸੈਣ ਮਰਲੇ ਹੋਇ ਕਰ ਆਖਿਆ ਜੀ ਮੈਂ ਤਾਂ ਨਾਹੀਂ ਜਾਣਦਾ ਜੇ ਤੁਸੀ ਕੋਹੀ ਮਲੂਮੀ ਦੱਸਦੇ ਹੋ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਇੰਦ੍ਰਸੈਣ ਓਹ ਦਿਨ ਯਾਦ ਕਰ ਜੋ ਰਾਜੇ ਜਨਕ ਦੇ ਤੁਸੀ ਸੇਵਕ ਹੋਂਦੇ ਆਹੇ ਅਤੇ ਤ੍ਰੇਤੇ ਜੁਗ ਵਿਚ ਰਾਜੇ ਜਨਕ ਹੰਸਨੀ ਬਾਬਤ ਸਾਂਗ ਉਠਾਯਾ ਸੀ ਅਤੇ ਆਖਿਓਸੁ ਜੋ ਹੰਸਨੀ ਮੇਰੀ ਹੈ ਅਤੇ ਹੰਸਨੀ ਹੰਸਦੀ ਆਹੀ ਅਤੇ ਤੁਸਾਨੂੰ ਪੁੱਛਿਓਸੁ ਜੋ ਹੰਸਨੀ ਕਿਸਦੀ ਹੈ ਤੁਸਾਂ ਨੂੰ ਕਾਰਨ ਭਉ ਦਿਲਾਯਾ ਤੁਸਾਂ ਝੂਠੀ ਸ਼ਾਹਦੀ ਭਰੀ ਤੁਸੀ ਰਾਜੇ ਦੇ ਬਹੁਤ ਨਜ਼ੀਕ ਰਹਿੰਦੇ ਆਹੇ ਤੁਸਾਂ ਜਾਤਾ ਜੋ ਅਸਾਡਾ ਪੂਰਨ ਗੁਰੂ ਹੈ ਅਸਾਂ ਨੂੰ ਕੇਹਾ ਡਰ ਹੈ ਅਤੇ ਰਾਜੇ ਜਨਕ ਜੀ ਤਾਂ ਛਲ ਕੀਤਾ ਆਹਾ ਨਾਹੀਂ ਤਾਂ ਰਾਜੇ ਜਨਕ ਹੰਸਨੀ ਕਰਨੀ ਆਹੀ ਤੁਸਾਂ ਨੂੰ ਕਰਤੇ ਭੁਲਾਯਾ ਤਾਂ ਤੁਸਾਂ ਝੂਠੀ ਸਾਖ ਭਰੀ ਤਾਂ ਅਸੀ ਕਿਆ ਕਰੀਐ ਤਾਂ ਰਾਜੇ ਜਨਕ ਤੁਸਾਨੂੰ ਅਪਣੇ ਮੂੰਹ ਥੀਂ ਕਹਯਾ ਜੋ ਫੇਰ ਤੁਸਾਨੂੰ ਜਨਮ ਹੈ ਤਦੋਂ ਏਹ ਤੇ ਤੁਸੀ ਅਕੱਠੇ ਰਹਿੰਦੇ ਆਹੇ ਤਾਂ ਤੁਸਾਂ ਫੇਰ ਆਖਿਆ ਜੀ ਕਿਆ ਜਾਪੇ ਇਥੋਂ ਦੇ ਵਿਛੜੇ ਕਿੱਥੇ ਜਾਇ ਪਵੀਐਂਗੇ ਤੇਰਾ ਤੇ ਅਸਾਡਾ ਮੇਲਾ ਹੋਵੇਗਾ ਕਿ ਨ ਹੋਵੇਗਾ ਤਾਂ ਅਸਾਂ ਤੁਸਾਂ ਨੂੰ ਆਖਿਆ ਦੇਖ ਭਾਈ ਤੁਸਾਡੀ ਭਗਤਿ ਪੂਰਨ ਹੋਸੀ ਪਰ ਤੁਸਾਂ ਵਿਚ ਦੋਇ ਖਤੇ ਹੋਏ ਆਹੇ ਇਕ ਤਾਂ ਤੁਸੀ ਮੂਰਤ ਪੂਜਦੇ ਆਹੇ ਅਤੇ ਇੱਕ ਝੂਠ ਬੋਲਿਆ ਆਹਾ ਪਰ ਤੁਸਾਂਨੂੰ ਰਾਜਾ ਜਨਕ ਜੀ ਮਨਾ ਕਰਦੇ ਆਹੇ ਜੇ ਤੁਸੀ ਮੂਰਤਿ ਨ ਪੂਜੋ ਪਰ ਤੁਸੀ ਪੂਜਦੇ ਰਹੇ ਅਤੇ ਤੁਸਾਂ ਨਾਲ ਜੋ ਅੱਗੇ ਟਹਿਲੂਆ ਆਹਾ ਸੋ ਮੱਛ ਹੋਯਾ ਹੈ ਫੇਰ ਤੁਸੀ ਮਿਲ ਕਰ ਰਾਜੇ ਜਨਕ ਪਾਸ ਖੜੇ ਹੋਏ ਤਾਂ ਤੁਸਾਂ ਆਖਿਆ ਰਾਜਾ ਜੀ ਏਹ ਕਿਆ ਹੂਆ ਅਸਾਂ ਤੇਰਾ ਆਖਿਆ ਮੰਨਿਆ ਸੀ ਅਤੇ ਅਸੀ ਜੋ ਫੇਰ ਜਨਮ ਸੱਟੇ ਏਹ ਕਿਆ ਤੁਸ ਡੇ ਆਤਮੇ ਕਿਆ ਆਈ ਤਾਂ ਫੇਰ ਜਨਕ ਜੀ ਕਹਿਆ ਭਾਈ ਮੈਂ ਤੁਸਾਂ ਨੂੰ ਸਚ ਦ੍ਰਿੜਾਯਾ ਸੀ ਮੈਂ ਤੁਸਾਂਨੂੰ ਝੂਠ ਨਾਹ ਦ੍ਰਿੜਾਯਾ ਤੁਸੀ ਮੇਰੇ ਆਖੇ ਲਗੇ ਨਾਹੀਂ ਤਾਂ ਮੈਂ ਕਿਆ ਕਰਾਂ ਪਰ ਮੇਰੀ ਸੇਵਾ ਦਾ ਤੁਸਾਨੂੰ ਏਹੋ ਫਲ ਹੈ ਜੋ ਤੁਸੀ ਮਨੁੱਖ ਜਨਮ ਆਵੋਗੇ ਤਾਂ ਫੇਰ ਤੁਸਾਂ ਆਖਿਆ ਜੇ ਜੀ ਅਸੀ ਜਨਮ ਹੀ ਆਂਵਦੇ ਰਹੀਐਂਗੇ ਕਿ ਕਦੀ ਅਸਾਡੀ ਖ਼ਲਾਸੀ ਭੀ ਹੋਸੀ ਤਾਂ ਰਾਜੇ ਜਨਕ ਕਹਯਾ ਭਾਈ ਤੁਸਾਡੀ ਭਗਤਿ ਪੂਰਨ ਹੋਸੀ ਪਰ ਜਨਮ ਭੋਗ ਕੇ ਕਲਜੁਗ ਵਿਚ ਉਧਰੋਗੇ ਅਤੇ ਕਲਜੁਗ ਵਿਚ ਤੁਸਾਂਨੂੰ ਪੂਰਨ ਪੁਰਖ ਮਿਲੇਗਾ ਅਤੇ ਕਲਜੁਗ ਵਿਚ ਨਾਨਕ ਨਾਉਂ ਧਰੇਗਾ ਅਤੇ ਤੁਸਾਡੇ ਸਾਥ ਬਹੁਤ ਲੋਕ ਤਰਨ ਗੇ ਅਤੇ ਮੈਂ ਤੁਸਾਨੂੰ ਆਪੇ ਢੂੰਡ ਮਿਲਾਂਗਾ ਤਾਂ ਇੰਦ੍ਰਸੈਣ ਨੂੰ ਆਖਿਆ ਜੋ ਸੁਣ ਭਾਈ ਕਾਈ ਹੋਰ ਨਿਸ਼ਾਨੀ ਮੰਗੇਂ ਤਾਂ ਭੀ ਦੇਵਾਂ ਅਤੇ ਜੇ ਏਸੇ ਨਿਸ਼ਾਨੀ ਤੇ ਨਿਸ਼ਾ ਹੋਇਆ ਤਾਂ ਤੂੰ ਜਾਣ ਤਾਂ ਇੰਦ੍ਰਸੈਣ ਬੋਲਿਆ ਜੀ ਜੋ ਧੰਨ ਭਾਈ ਮੇਰੇ ਭਾਗ ਜੋ ਮੈਨੂੰ ਦਰਸ਼ਨ ਹੋਯਾ ਤਾਂ ਇੰਦ੍ਰਸੈਣ ਮੱਥਾ ਟੇਕਿਆ ਅੱਗੋਂ ਫੇਰ ਬੋਲਿਓ ਨਾਹੀਂ ਜਾਂ ਇੱਕ ਘੜੀ ਗੁਜ਼ਰੀ ਤਾਂ ਬੋਲਿਆ ਜੀ ਹਿੱਕ ਜਵਾਬ ਤੂੰ

ਮੈਨੂੰ ਦੇਹ ਤਾਂ ਗੁਰੂ ਨਾਨਕ ਜੀ ਆਖਿਆ ਆਖ ਭਾਈ ਇੰਦ੍ਰਸੈਣ ਨਿਸੰਗ ਆਖ ਤਾਂ ਇੰਦ੍ਰਸੈਣ ਆਖਿਆ ਜੀ ਹੁਣ ਤੇਰਾ ਮਨੋਰਥ ਕਿਆ ਹੈ ਤਾਂ ਗੁਰੂ ਨਾਨਕ ਜੀ ਆਖਿਆ ਮੇਰਾ ਮਨੋਰਥ ਏਹੋ ਆਹਾ ਜੋ ਅਸੀ ਤੁਸੀ ਅਕੱਠੇ ਰਹਿੰਦੇ ਆਹੇ ਅਤੇ ਤੁਸਾਂ ਭਗਤਿ ਭੀ ਵਡੀ ਕੀਤੀ ਆਹੀ ਇਸ ਵਾਸਤੇ ਅਸੀ ਤੁਸਾਂ ਪਾਸ ਆਏ ਆਹੇ ਤਾਂ ਇੰਦ੍ਰਸੈਣ ਆਖਿਆ ਤੈਨੂੰ ਪਰਮੇਸ਼ਰ ਆਂਦਾ ਹੈ ਤਾਂ ਅਸਾਡਾ ਉਧਾਰ ਕਰਕੇ ਵੰਵ ਤੁੱਧ ਅਸਾਂ ਨਾਲ ਬਚਨ ਕੀਤਾ ਆਹਾ ਤਾਂ ਇੰਦ੍ਰਸੈਣ ਬੋਲਿਆ, ਭਾਈ ਬਾਲਾ ਜੀ ਮੈਂ ਭੀ ਨਾਨਕ ਜੀ ਦਾ ਸੇਵਕ ਹਾਂ ਅਤੇ ਮੈਂ ਭੀ ਜਾਣਦਾ ਹਾਂ ਜੋ ਤੁਸਾ ਮੇਰੇ ਉੱਤੇ ਵਡੀ ਦਯਾ ਕੀਤੀ ਹੈ ਪਰ ਜੇ ਕਰਦੇ ਹੋ ਤਾਂ ਕੁਝ ਝੰਡੇ ਦਾ ਕਰੋ ਜੋ ਕੁਛ ਝੰਡੇ ਨਾਲ ਕਰੋਗੇ ਸੋ ਅਸਾਂ ਨਾਲ ਹੀ ਹੋਸੀ ਤਾਂ ਗੁਰੂ ਨਾਨਕ ਜੀ ਬੋਲਿਆ ਸੁਣ ਭਾਈ ਇੰਦ੍ਰਸੈਣ ਅਸੀ ਤੇਰੇ ਵਾਸਤੇ ਆਏ ਹਾਂ ਅਤੇ ਝੰਡੇ ਦੇ ਵਾਸਤੇ ਭੀ ਆਏ ਹਾਂ ਪਰ ਤੇਰੇ ਨਾਲ ਅਸਾਡਾ ਬਚਨ ਆਹਾ ਤਾਂ ਇੰਦ੍ਰਸੈਣ ਆਖਿਆ ਜੀ ਬਚਨਾਂ ਦਾ ਪੂਰਾ ਹੈਂ ਪਰ ਬਚਨ ਤਾਂ ਤੇਰਾ ਪੂਰਾ ਹੋਯਾ ਅਤੇ ਜੋ ਕਿਛੁ ਤੁਸੀ ਚਾਂਹਦੇ ਹੋ ਸੋ ਅਸਾਨੂੰ ਖ਼ੁਸ਼ ਨਾਹੀਂ ਆਂਵਦੀ ਅਸਾਂ ਤਾਂ ਆਪ ਹੀ ਨਾਲ ਕੰਮ ਹੈ ਘਸੀਟ ਅਸਾਨੋਂ ਖ਼ੁਸ਼ ਨਾਹੀਂ ਆਂਵਦੀ ਅਤੇ ਜੋ ਕਿਛੁ ਕਰਦੇ ਹੋ ਸੋ ਝੰਡੇ ਹੀ ਨਾਲ ਕਰਦੇ ਹੋ ਝੰਡੇ ਨਾਲ ਕਰੋਗੇ ਸੋ ਅਸਾਂ ਹੀ ਨਾਲ ਹੋਸੀ ਤਾਂ ਗੁਰੂ ਨਾਨਕ ਜੀ ਆਖਿਆ ਰਜ਼ਾਇ ਤੁਸਾਡੀ ਅਸਾਂ ਬਚਨ ਪੂਰਾ ਕਰਨਾ ਆਹਾ ਅੱਗੇ ਜੋ ਤੁਸਾਂ ਭਾਵੇ ਸੋ ਥਾਇ ਪਵੇ ਤਾਂ ਇੰਦ੍ਰਸੈਣ ਆਖਿਆ ਆਉ ਭਾਈ ਝੰਡਾ ਜੋ ਕਿਛੁ ਗੁਰੂ ਨਾਨਕ ਜੀ ਆਖਦੇ ਹੈਨ ਸੋ ਮੰਨੋ ਤਾਂ ਝੰਡਾ ਬਾਢੀ ਬੋਲਿਆ ਜੀ ਮੈਂ ਕਜਾ ਜਾਣਾਂ ਜੋ ਨਾਨਕ ਜੀ ਕਜਾ ਆਖਦੇ ਹੈਨ ਤਾਂ ਗੁਰੂ ਨਾਨਕ ਜੀ ਰਾਗ ਰਾਮਕਲੀ ਵਿੱਚ ਸ਼ਬਦ ਬੋਲਿਆ॥ ਮਹਲਾ੧

ਈਂਧਨ ਤੇ ਬੈਸੰਤਰ ਭਾਗੈ॥ਮਾਟੀ ਕਉ ਜਲ ਦਹਿਦਿਸ ਤਿਆਗੈ॥ਊਪਰ ਚਰਨ ਤਲੈ
ਆਕਾਸ॥ ਘਟ ਮੈਂ ਸਿੰਧ ਕੀਆ ਪ੍ਰਗਾਸ॥ ੧॥ ਐਸਾ ਪ੍ਰਮਾਰਥ ਪ੍ਰਭ ਕਾ ਨਾਉ॥
ਆਠ ਪਹਰ ਪ੍ਰਭ ਤਾਕਉ ਧਿਆਇ॥ ੧॥ ਰਹਾਉ॥

ਤਾਂ ਝੰਡੇ ਆਖਿਆ ਜੀ ਮੈਂ ਤਾਂ ਕਿਛੁ ਨਾਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿੱਤਾ ਈਂਧਨ ਦੇਹੀ ਵਿੱਚ ਹੱਡੀਆਂ ਹੈਨ ਅਤੇ ਬੈਸੰਤਰ ਦੇਹੀ ਵਿੱਚ ਜਠਰ ਅਗਨਿ ਹੈ ਅਤੇ ਮਾਟੀ ਏਹ ਦੇਹੀ ਹੈ ਅਤੇ ਮਾਤਾ ਜੋ ਪਾਣੀ ਪੀਂਦੀ ਹੈ ਸੋ ਬਾਂਲਕ ਦੀ ਦੇਹੀ ਕੱਚੀ ਹੋਂਦੀ ਹੈ ਸੋ ਇਸ ਤਾਈਂ ਪੋਹ ਨਾਹੀਂ ਸਕਦੀ ਕਿਛੁ ਨਾਹੀਂ ਪੋਹ ਸਕਦੀ ਜੇ ਇਸ ਨੂੰ ਨਾਮ ਦੀ ਲਿਵ ਹੋਂਦੀ ਹੈ ਪ੍ਰਭ ਕਾ ਸਿਮਰਨ ਕੈਸਾ ਹੈ ਭਾਈ ਝੰਡਾ ਤੂੰ ਨਿਰੰਕਾਰ ਜਪ ਤੇਰੇ ਤਾਈਂ ਲਗੇ ਕਿਛੁ ਨਾਹੀਂ ਤਾਂ ਝੰਡੇ ਕਹਿਆ ਜੀ ਤੁਸੀ ਤਾਂ ਆਖਦੇ ਹੋ ਜੋ ਤੁਸੀ ਪਰਮੇਸ਼ਰ ਜਪੋ ਅਤੇ ਮੈਂ ਗ਼ਰੀਬ ਤ੍ਰਿਖਾਣ ਮੇਰਾ ਕਬੀਲਾ ਕਿਥੋਂ ਖਾਵੇ ਤਾਂ ਗੁਰੂ ਨਾਨਕ ਜੀ ਦੂਜੀ ਪਉੜੀ ਆਖੀ॥

ਪ੍ਰਥਮੈ ਮਾਖਣ ਪਾਛੈ ਦੂਧ॥ਮੈਲੋ ਕੀਨੋ ਸਾਬਨ ਸੂਧ॥ ਭੈ ਤੇ ਨਿਰਭਉ ਡਰਦਾ ਫਿਰੈ॥
ਹੋਂਦੀ ਕਉ ਅਣਹੋਂਦੀ ਹਰੈ॥ ੨॥

ਤਾਂ ਫੇਰ ਝੰਡੇ ਆਖਿਆ ਜੀ ਮੈਂ ਤਾਂ ਕਿਛੁ ਨਾਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿੱਤਾ ਜਾਂ

ਬਾਲਕ ਗਰਭ ਵਿੱਚ ਹੋਂਦਾ ਹੈ ਤਾਂ ਦੂਧ ਨਾਹੀਂ ਨਿਕਲਦਾ ਮਾਖਨ ਜਮ ਜਾਂਦਾ ਹੈ ਜਾਂ ਬਾਲਕ ਜਨਮਦਾ ਹੈ ਤਾਂ ਦੂਧ ਨਿਕਲਦਾ ਹੈ ਤੂੰ ਚਿੰਤਾ ਨ ਕਰ ਅਚਿੰਤ ਹੋਇ ਰਹੁ ਉਸ ਸਾਹਿਬ ਰਿਜ਼ਕ ਪਹਿਲੇ ਪੈਦਾ ਕੀਤਾ ਹੈ ਅਤੇ ਜੀਉ ਪਿਛੈ ਪੈਦਾ ਕੀਤਾ ਹੈ ਸੁਤੂੰ ਕਿਉਂ ਡਰਦਾ ਹੈਂ ਤੂੰ ਤਾਂ ਨਿਰਭਉ ਹੈਂ ਭੈ ਤੇਰਾ ਹੈ ਏਹ ਜੋ ਦੇਹ ਤੇ ਰਿਜ਼ਕ ਆਖਦੇ ਹੈਨ ਸੋ ਏਹ ਅਣਹੋਂਦੀ ਹੈ ਅਤੇ ਤੂੰ ਜੋ ਹੈਂ ਸੋ ਸਦਾ ਹੋਂਦਾ ਆਯਾ ਹੈਂ ਏਹ ਤੇਰਾ ਪਸਾਰਾ ਹੈ ॥ ੨ ॥ ਤਾਂ ਝੰਡੇ ਆਖਿਆ ਜੀ ਤੁਸੀ ਜੋ ਆਖਦੇ ਹੋ ਸੋ ਓਹ ਗੱਲਾਂ ਗੁਪਤ ਹੈਂ ਮੈਂ ਕਿਆ ਜਾਨਾਂ ਜੀ ਤਾਂ ਗੁਰੂ ਜੀ ਤੀਜੀ ਪਉੜੀ ਆਖੀ ॥

ਦੇਹੀ ਗੁਪਤ ਬਿਦੇਹੀ ਦੀਸੈ ॥ ਸਗਲੇ ਸਾਜ ਕਰੈ ਜਗਦੀਸੈ ॥ ਸਾਧ ਸੰਗਤਿ ਮਿਲਿ ਕਰੋ ਬਖਿਆਨ ॥ ਸਾਸਤ੍ਰ ਸਿੰਮਿਰਤ ਬੇਦ ਪੁਰਾਨ ॥ ੩ ॥

ਤਾਂ ਫੇਰ ਝੰਡੇ ਆਖਿਆ ਜੀ ਮੈਂ ਤਾਂ ਕਿਛੁ ਨਾਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿੱਤਾ ਏਹ ਦੇਹੀ ਏਥੇ ਹੀ ਰਹੇਗੀ ਤੇ ਅੰਦਰ ਇਸਦੇ ਮੁਸ਼ਟ ਦੇਹੀ ਹੈ ਸੋ ਗੁਪਤ ਹੈ ਉਸ ਦੇਹੀ ਨਾਲ ਏਹ ਜਾਸੀ ਅਤੇ ਏਹ ਦੇਹੀ ਏਥੇ ਹੀ ਰਹੇਗੀ ਓਹ ਦੇਹੀ ਇਸ ਪ੍ਰਾਣੀ ਨੂੰ ਸੁਝਦੀ ਨਾਹੀਂ ਏਹ ਸੱਭੇ ਸਾਜ ਜਗਦੀਸ ਬਣਾਏ ਹੋਏ ਹੈਨ ਇਸ ਗੱਲ ਦਾ ਵਿਚਾਰ ਕਰਨਾ ਆਯਾ ਸਾਧ ਸੰਗਤ ਵਿਚ ਕਰੈ ਭਾਵੇਂ ਵੇਦ ਸ਼ਾਸਤ੍ਰ ਵਿਚ ਕਰੈ ਪਰ ਸਾਧ ਸੰਗਤ ਵਿਚ ਤੁਰਤ ਲੱਭੇਗਾ ॥ ੩ ॥ ਤਾਂ ਝੰਡੇ ਫੇਰ ਆਖਿਆ ਜੀ ਓਹ ਤਾਂ ਦਿਸ ਨਾਹੀਂ ਆਂਵਦਾ ਅਤੇ ਏਹ ਤਾਂ ਦਿਸ ਆਂਵਦਾ ਹੈ ਸੱਭੋ ਸਰੂਪ ਜਿਤਨਾ ਹੈ ਤਿਤਨਾ ਹੈ ਤਾਂ ਫਿਰ ਗੁਰੂ ਨਾਨਕ ਭੋਗ ਦੀ ਪਉੜੀ ਆਖੀ ॥

ਦ੍ਰਿਸਟ ਮਾਨ ਕੋ ਕਹੇ ਅਦ੍ਰਿਸ਼ਟਿ ॥ ਅਦ੍ਰਿਸ਼ਟ ਦੇਖ ਭੂਲੀ ਸਭ ਸ੍ਰਿਸ਼ਟ ॥ ਬ੍ਰਹਮ ਵੀਚਾਰ ਵੀਚਾਰੈ ਕੋਇ ॥ ਨਾਨਕ ਤਾਂਕੀ ਪ੍ਰਮਗਤਿ ਹੋਇ ॥ ੪ ॥

ਤਾਂ ਝੰਡੇ ਆਖਿਆ ਜੀ ਮੈਂ ਤਾਂ ਕੁਝ ਨਾਹੀਂ ਸਮਝਿਆ ਤਾਂ ਗੁਰੂ ਨਾਨਕ ਜੀ ਅਰਥ ਦਿੱਤਾ ਸੁਣ ਭਾਈ ਜਿਤਨੀ ਦ੍ਰਿਸਟਾ ਦਿਸ਼ਟਿਮਾਨ ਹੈ ਸੋ ਸੱਭਾ ਅਦ੍ਰਿਸ਼ਟ ਹੈ ਹੋਇ ਹੋਇ ਕੇ ਛਪ ਜਾਂਦੀ ਹੈ ਇਕ ਖਿਨ ਵਿਚ ਕਈ ਰੰਗ ਤਮਾਸ਼ੇ ਕਰ ਦਖਾਂਵਦਾ ਹੈ ਜ਼ਾਹਰ ਜੋ ਨਦਰਿ ਆਂਵਦਾ ਹੈ ਤਿਸ ਨੂੰ ਸੈਂਸਾਰ ਅਦ੍ਰਿਸ਼ਟ ਕਹਿੰਦਾ ਹੈ ਅਤੇ ਜੋ ਦੇਖਦਿਆਂ ਅੱਖੀਂ ਅੱਗੇ ਜਾਂਦੇ ਰਹਿੰਦੇ ਹੈਨ ਤਿਨਾਂ ਨੂੰ ਆਖਦੇ ਹੈਨ ਦਿਸ ਨਾਹੀਂ ਆਂਵਦੇ ਦਿਸ਼ਟਮਾਨ ਹੈ ਜੇ ਕੋਈ ਅਜੇਹਾ ਬ੍ਰਹਮ ਬੀਚਾਰੇ ਤਿਸਦੀ ਪਰਮਗਤ ਹੋਵੇਗੀ ॥ ੪ ॥ ਤਾਂ ਝੰਡਾ ਬਾਢੀ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਿਆ ਏਹੋ ਆਖੇ ਜੀ ਮੈਂ ਭੁੱਲਾ ਹਾਂ ਤੂੰ ਮੈਨੂੰ ਬਖ਼ਸ਼ ਜੋ ਮੈਂ ਤੇਰੇ ਨਾਲ ਇਤਨੀਆਂ ਗੱਲਾਂ ਕੀਤੀਆਂ ਹੈਨ ਤਾਂ ਇੰਦ੍ਰ ਸੈਣ ਆਖਿਆ ਉਠ ਭਾਈ ਝੰਡਾ ਕੋਈ ਡਰ ਨਾਹੀਂ ਗੁਰੂ ਨਾਨਕ ਜੀ ਤੇਰੇ ਵਾਸਤੇ ਆਯਾ ਹੈ ਤਾਂ ਝੰਡਾ ਉਠ ਖੜਾ ਹੋਯਾ ਤਾਂ ਫਿਰ ਗੁਰੂ ਨਾਨਕ ਕਹਿਆ ਭਾਈ ਝੰਡਾ ਪ੍ਰਸਾਦ ਲੈ ਆਉ ਕਿੱਥੇ ਹੈਈ ਪਹਿਰ ਅਢਾਈ ਰਾਤ ਗਈ ਸੀ ਤਾਂ ਝੰਡੇ ਪ੍ਰਸਾਦਿ ਅੱਗੇ ਆਣ ਰੱਖਿਆ ਲੱਗੇ ਪ੍ਰਸਾਦ ਜੇਵਣ ਗੁਰੂ ਨਾਨਕ ਜੀ ਅਤੇ ਮੈਂ ਇੰਦ੍ਰਸੈਣ ਲੱਗੇ ਪ੍ਰਸਾਦ ਜੇਂਵਣ ਅੱਧਾ ਪ੍ਰਸਾਦਿ ਗੁਰੂ ਨਾਨਕ ਜੀ ਜੇਂਵਿਆ ਅਤੇ ਅੱਧਾ ਰਹਿਆ ਤਾਂ ਗੁਰੂ ਨਾਨਕ ਆਖਿਆ ਲੇਹੁ ਭਾਈ ਝੰਡਾ ਏਹ ਪ੍ਰਸਾਦਿ ਨੂੰ

ਜੇਂਵ ਤਾਂ ਇੰਦ੍ਰਸੈਣ ਆਖਞਾ ਲੈ ਭਾਈ ਝੰਡਾ ਪ੍ਰਸਾਦਿ ਉਠਾਇ ਲੈ ਤਾਂ ਝੰਡੇ ਪ੍ਰਸਾਦ ਚਾਇਲੀਤਾ ਲੈਕਰ ਲਗਾ ਜੇਂਵਣ ਜਿਉਂ ਅੱਧਾ ਪ੍ਰਸਾਦਿ ਜੇਂਵਿਆ ਆਹਾ ਤਿਉਂ ਝੰਡੇ ਦੇ ਕਪਾਟ ਖੁੱਲ੍ਹਗਏ ਝੰਡਾ ਬਿਦੇਹ ਹੋਯਾ ਤਾਂ ਝੰਡੇ ਨੂੰ ਸਭ ਕਿਛ ਵਿਸਰ ਗਿਆ ਜਾਂ ਇੰਦ੍ਰਸੈਣ ਦੇਖੇ ਤਾਂ ਝੰਡਾ ਬਿਦੇਹ ਹੋਇ ਗਿਆ ਹੈ ਤਾਂ ਇੰਦ੍ਰਸੈਣ ਗੁਰੂ ਨਾਨਕ ਜੀ ਨੂੰ ਆਖਿਆ ਜੀ ਇਹ ਕਿਆ ਹੈ ਕੀਤੋ ਤਾਂਗੁਰੂ ਨਾਨਕ ਜੀ ਆਖਿਆ ਭਾਈ ਇੰਦ੍ਰਸੈਣ ਅਸਾਂਨੂੰ ਜੋ ਕਰਤਾਰ ਇਥੇ ਲੈਆਯਾ ਹੈ ਏਸੇਵਾਸਤੇਲੈ ਆਯਾ ਹੈ ਅਸੀ ਕਿਆ ਕਰੀਐ ਤਾਂ ਇੰਦ੍ਰਸੈਣ ਆਖਿਆ ਜੀ ਤੁਸਾਂ ਕਰਨਾਕੀ ਆਹਾਤੇ ਕੀਤੋਹੈ ਕਞਾ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਇੰਦ੍ਰਸੈਣ ਜੋ ਕੁਝ ਤੁਸੀਕਹੋ ਸੋ ਹੋਵੇ ਤਾਂ ਇੰਦ੍ਰਸੈਣ ਆਖਿਆ ਜੀ ਤੁਸਾਂ ਇਸਨੂੰ ਮੰਜੀ ਬਹਾਵਣਾ ਆਹਾ ਇਸ ਵਖਤ ਮੰਜੀ ਕਿੱਥੋਂ ਬਹੇਗਾ ਤਾਂਗੁਰੂ ਨਾਨਕ ਜੀ ਕਹਿਆ ਰਾਤ ਕਿਤਨੀਕ ਹੈ ਤਾਂ ਮੈਂ ਆਖਿਆ ਜੀ ਰਾਤ ਪਹਿਰ ਹੈਤਾਂ ਗੁਰੂ ਨਾਨਕ ਜੀ ਆਖਿਆ ਭਾਈ ਜਲ ਲੇ ਆਵੋ ਜੋ ਇਸ਼ਨਾਨ ਕਰੀਐ ਅਤੇ ਝੰਡੇ ਨੂੰ ਭੀ ਨੁਵਾਵਹੁ ਤਾਂ ਗੁਰੂ ਨਾਨਕ ਇਸ਼ਨਾਨ ਕੀਤਾ ਅਤੇ ਝੰਡੇ ਨੂੰ ਭੀ ਨੁਵਾਧਾ ਤਾਂ ਝੰਡੇ ਦੀ ਖ਼ੁਮਾਰੀ ਉਤਰੀ ਝੰਡਾ ਬਾਢੀ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਿਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਝੰਡਾ ਅਸਾਂ ਤੈਨੂੰ ਮੰਜੀ ਬਹਾਵਣਾ ਹੈ ਤਾਂ ਝੰਡੇ ਆਖਿਆ ਜੀ ਜੋ ਕੁਝ ਤੁਸਾਡੀ ਰਜ਼ਾਇ ਤਾਂ ਗੁਰੂ ਨਾਨਕ ਜੀ ਝੰਡੇ ਬਾਢੀ ਨੂੰ ਮੰਜੀ ਸਉਪੀ ਸਤਿਗੁਰੂ ਕੀਤਾ ਤਾਂ ਰਾਜੇ ਸੁਧਰਸੈਣ ਨੂੰ ਖ਼ਬਰ ਹੋਈ ਇਕ ਜੋ ਤੇਰੇ ਨਗਰ ਮੇਂ ਤਪਾ ਆਯਾ ਹੈ ਉਸ ਝੰਡੇ ਨੂੰ ਮੰਜੀ ਸਉਪੀ ਅਤੇ ਸਤਿਗੁਰੂ ਕੀਤਾ ਸੁਧਰਸੈਣ ਰਾਜੇ ਕਹਿਆ ਉਸ ਤਪੇ ਨੂੰ ਮੇਰੇ ਪਾਸ ਲੈਆਉ ਤਾਂ ਗੁਰੂ ਨਾਨਕ ਜੀ ਮੈਂ ਤੇ ਮਰਦਾਨਾ ਅਤੇ ਇੰਦ੍ਰ ਸੈਣ ਅਤੇ ਝੰਡਾ ਬਾਢੀ ਪੰਜੇ ਅਸੀ ਉਦਿਆਨ ਜੰਗਲ ਵਿਚ ਬੈਠੇ ਆਹੇ ਜੋ ਰਾਜੇ ਦੇ ਆਦਮੀ ਆਏ ਆਇਕਰ ਆਖਣ ਲੱਗੇ ਜੋ ਤਪਾ ਈਹਾਂ ਕਉਣ ਹੈ ਰਾਜੇ ਨੇ ਬੁਲਾਯਾ ਹੈ ਤਾਂ ਇੰਦ੍ਰਸੈਣ ਉਠ ਖੜਾ ਹੋਯਾ ਅਰ ਰਾਜੇ ਕੇ ਆਦਮੀਆਂ ਕੋ ਕਹਿਆ ਜੋ ਤੁਮ ਚਲੋ ਮੈਂ ਰਾਜੇ ਕੀ ਨਸ਼ਾ ਕਰ ਆਵਤਾ ਹੋਂ ਤਾਂਗੁਰੂ ਨਾਨਕ ਜੀ ਕਹਿਆ ਬਹੁ ਇੰਦ੍ਰਸੈਣ ਬਹੁ ਤਾਂ ਇੰਦ੍ਰਸੈਣ ਕਹਿਆ ਜੀ ਓਹ ਤਾਂ ਤੁਮਕੋ ਜਾਣਤਾ ਨਾਹੀਂ ਅਰ ਜੀ ਓਹ ਮੇਰਾ ਮਾਮਾ ਹੈ ਉਸਕਾ ਬਿਘਨ ਨ ਹੋਵੇ ਉਸਕੀ ਨਿਸ਼ਾ ਕਰ ਆਵਤਾ ਹੋਂ ਤੁਮ ਕਞਾ ਕਹਿਤੇ ਹੋ ਤਾਂ ਇੰਦ੍ਰਸੈਣ ਰਾਜੇ ਸੁਧਰਸੈਣ ਨੂੰ ਜਾਇ ਸਲਾਮਕੀਤਾ ਤਾਂ ਸੁਧਰਸੈਣ ਕਹਿਞਾ ਆਓ ਪੁਤ ਕੁਛ ਕਹੇਂਗਾ ਤਾਂ ਇੰਦ੍ਰਸੈਣ ਕਹਞਜੀ ਮੈਂ ਕਹਿਣੇ ਹੀ ਆਯਾ ਹਾਂ ਤਾਂ ਰਾਜੇ ਸੁਧਰਸੈਣ ਕਹਿਞਾ ਕਹੁ ਪੁਤਤੂੰ ਕਿਆ ਕਹਿਤਾ ਹੈ ਤਾਂ ਇੰਦ੍ਰਸੈਣ ਕਹਿਆ ਰਾਜਾ ਜੀ ਏਹ ਤਪੇ ਕਉ ਬੁਲਾਵਣੇ ਆਦਮੀ ਤੁਮ ਭੇਜੇ ਥੇ ਤਾਂ ਰਾਜੇ ਕਹਿਆ ਹਾਂ ਪੁਤ ਮੈਂ ਭੇਜੇ ਥੇਤਾਂ ਇੰਦ੍ਰਸੈਣ ਕਹਞਾ ਕਿਸਵਾਸਤੇ ਤਾਂ ਰਾਜੇ ਕਹਿਞਾ ਪੁੱਤ੍ਰ ਮੈਂ ਸੁਣਿਆ ਥਾ ਜੋ ਝੰਡੇ ਬਾਢੀਨੂੰ ਪੂਰਨ ਕੀਤਾ ਹੈਸੁ ਮੈਂ ਇਸਵਾਸਤੇ ਬੁਲਾਯਾ ਥਾ ਜੋ ਮੈਂ ਭੀ ਉਸਕੋ ਦੇਖੋਂ ਤਾਂ ਇੰਦ੍ਰਸੈਣ ਕਹਿਆਰਾਜਾ ਜੀ ਦੇਖਣੇ ਦੇਖਣੇ ਮੈਂ ਬਡਾ ਫ਼ਕਰ ਹੈ ਏਕ ਦੇਖਣੇ ਮੇਂ ਭਲਾ ਹੋਤਾ ਹੈ ਏਕ ਦੇਖਣੇ ਮੇਂ ਬੁਰਾ ਹੋਤਾ ਹੈ ਤਾਂ ਰਾਜੇ ਕਹਿਆ ਜਿਸ ਦੇਖਣੇ ਮੇਂ ਭਲਾ ਹੋਵੇ ਮੁਝਕੋ ਕਹੋ ਮੈਂ ਉਸੀ ਤਰੋਂ ਦੇਖਾਂ ਤਾਂ

ਇੰਦ੍ਰਸੈਣ ਕਹਿਆ ਜੀ ਓਹ ਤਾਂ ਪੂਰਨ ਸਾਧ ਹੈ ਉਸ ਅਰ ਕਰਤਾਰ ਮੇਂ ਭੇਦ ਕੁਛ ਨਹੀਂ ਅਰ ਓਹ ਤਾਂ ਬੇਤਮਾਉ ਹੈ ਤੂੰ ਕਿਸ ਪਰੋਜਨ ਪਰ ਦੇਖਤਾ ਹੈਂ ਤਾਂ ਰਾਜੇ ਕਹਿਆ ਮੈਂ ਤਾਂ ਸਾਧ ਮੂਰਤ ਕਰ ਦੇਖਤਾ ਹਾਂ ਤਾਂ ਇੰਦ੍ਰਸੈਣ ਕਹਿਆ ਰਾਜਾ ਜੀ ਸਾਧ ਮੂਰਤਿ ਦੇਖਣੇ ਕੀ ਯੇਹ ਤਰਾਂ ਨਾਹੀਂ ਜੋ ਜ਼ਾਬਤੇ ਸਿਉਂ ਘਰ ਬੁਲਾਈਐ ਸਾਧ ਕੀ ਮੂਰਤਿ ਆਪ ਨਿਵਾਰਕਰ ਆਪ ਦੇਖਣੇ ਜਾਈਐ ਤਾਂ ਰਾਜੇ ਕਹਿਆ ਪੁੱਤ੍ਰ ਤੂੰ ਭਲਾ ਕਹਿਤਾ ਹੈਂ ਜੋ ਤੂੰ ਕਹੇਂਗਾ ਸੋ ਓਹ ਮੈਂ ਕਰਾਂਗਾ ਤਾਂ ਇੰਦ੍ਰਸੈਣ ਕਹਿਆ ਜੋ ਰਾਜਾ ਜੀ ਭਲਾ ਭੋਜਨ ਲੇਹੁ ਅਰ ਭਲੇ ਮੇਵੇ ਲੇਹ ਅਰ ਅਧੀਨਗੀ ਸੇਤੀ ਜਾਇ ਮੱਥਾ ਚਰਨੋਂ ਪਰ ਰੱਖੋ ਸਾਧ ਮੂਰਤਿ ਦੇਖਣੇ ਕੀ ਯੇਹ ਰਉਂਸ ਹੈ ਰਾਜਾ ਸੁਧਰਸੈਣ ਕਰਮਾਂ ਦਾ ਬਲੀ ਆਹਾ ਰਾਜੇ ਓਹਾ ਗੱਲ ਮੰਨ ਲੀਤੀ ਭਲੇ ਭੋਜਨ ਲੀਤੇ ਅਰ ਭਲੇ ਮੇਵੇ ਲੀਤੇ ਅਰ ਭਲੇ ਬਸਤ੍ਰ ਲੀਤੇ ਨਾਲ ਇੰਦ੍ਰਸੈਣ ਨੂੰ ਲੀਤਾ ਆਨ ਗੁਰੂ ਨਾਨਕ ਜੀ ਦੇ ਅੱਗੇ ਰੱਖੇ ਰਖਕਰ ਚਰਨੋਂ ਤੇ ਮੱਥਾ ਟੇਕਿਆ ਜੋ ਕਿਛੁ ਲਿਆਯਾ ਸੀ ਸੋ ਆਨ ਅੱਗੇ ਰੱਖਿਓਸੁ ਤਾਂ ਇੰਦ੍ਰਸੈਣ ਆਖਿਆ ਜੀ ਰਾਜਾ ਕਰਮਵੰਤ ਹੈ ਇਸ ਪਰ ਕਿਰਪਾ ਕੀਜੈ ਤਾਂ ਗੁਰੂ ਨਾਨਕ ਜੀ ਕੰਡ ਉੱਪਰ ਥਾਪੀ ਦਿੱਤੀ ਅਤੇ ਰਾਗ ਬਿਲਾਵਲ ਵਿੱਚ ਸ਼ਬਦ ਬੋਲਿਆ ॥

ਏਕੋ ਰਾਜ ਦੀਆ ਸੁਧਰਸੈਣ ॥ ਅੰਜਨ ਗਿਆਨਪਾਇਆ ਜਿਹ ਨੈਨ ॥ ਮਿਟੈ ਅੰਧਿ-ਆਰਾ ਗਏ ਬਿਕਾਰਾ ॥ ਐਸਾ ਸਾਹਿਬ ਮੀਤ ਹਮਾਰਾ ॥ ੧ ॥ ਸੁਧਰਸੈਣ ਯੇਹ ਬਾਤ ਹਮਾਰੀ ॥ ਏਕੋ ਰਾਜੁ ਦੀਆ ਛਤ੍ਰਧਾਰੀ ॥ ੧ ॥ ਰਹਾਉ ॥ ਅਠਾਰਾਂ ਰਾਜੇ ਤੁਮਾਰੀ ਰਯਤਿ ਕੀਨੇ ॥ ਸਭ ਸੇਵ ਕਰੇਂ ਪ੍ਰਭ ਸਿਉ ਮਨ ਭੀਨੇ ॥ ਐਸੀ ਪ੍ਰਭ ਜੀ ਕਿਰਪਾ ਧਾਰੀ ॥ ਜਦ ਗੁਰਮਤਿ ਉਪਜੀ ਰਿਦੇ ਬੀਚਾਰੀ ॥ ੨ ॥ ਸਉ ਟਾਪੂ ਕਾਰਾਜ ਤੁਮਾਰਾ ॥ ਤੀਨ ਦੀਪ ਤੁਮ ਚਰਨ ਪੂਜਾਰਾ ॥ ਬ੍ਰਹਮਾ ਬਿਸਨ ਮਹੇਸ ਤੇ ਊਚੇ ॥ ਸੁਧਰਸੈਣ ਤੁਮ ਨਿਰਮਲ ਸੂਚੇ ॥ ੩ ॥ ਇੰਦ੍ਰਸੈਣ ਇਸ ਸੰਗ ਤੁਮਾਰਾ ॥ ਕਰਣ ਕਾਰਣ ਆਪੇ ਕਰਤਾਰਾ ॥ ਕਹੁ ਨਾਨਕ ਜਿਸ ਆਪ ਦਿਆਲਾ ॥ ਤਿਸ ਸਰਬ ਸੂਖ ਸਭ ਮਿਟੈ ਜੰਜਾਲਾ ॥ ੪ ।

ਗੁਰੂ ਨਾਨਕ ਜੀ ਸੁਧਰਸੈਣ ਨੂੰ ਸਉ ਟਾਪੂ ਦਾ ਰਾਜਾ ਕੀਤਾ ਨਿਖੱਤ੍ਰ ਰਾਜ ਦਿੱਤਾ ਅੱਗੇ ਅਠਾਰਾਂ ਰਾਜੇ ਰਾਜ ਕਰਦੇ ਆਹੇ ਗੁਰੂ ਨਾਨਕ ਜੀ ਅਤੇ ਨਾਲੇ ਇੰਦ੍ਰਸੈਣ ਦੇ ਪਰਸੰਗ ਤਿੰਨ ਦੀਪ ਦਾ ਰਾਜ ਲੱਗਾ ਕਰਨ ਅਤੇ ਨਾਲੇ ਮਹਾਂ ਪੁਰਖ ਹੋਯਾ ਤਾਂ ਗੁਰੂ ਨਾਨਕ ਜੀ ਕਹਿਆ ਏ ਰਾਜਾ ਸੁਧਰਸੈਣ ਦੇਖੇਂ ਮਤ ਝੰਡੇ ਦੀ ਰੀਸ ਕਰਦਾ ਹੋਵੇਂ ਮਤ ਕਦੀ ਰਾਜ ਤੇਜ ਬਿਚ ਆਇਜਾਵੇਂ ਤੂੰ ਜਾਣੇ ਤਾਂ ਰਾਜਾ ਸੁਧਰਸੈਣ ਹੱਥ ਜੋੜ ਖੜਾ ਹੋਯਾ ਅਤੇ ਆਖਿਓਸ ਗੁਰੂ ਜੀ ਮੈਂ ਰਾਜ ਭੀ ਇਸਨੂੰ ਦੇਂਦਾ ਹਾਂ ਅਤੇ ਮੈਂ ਤੁਸਾਡੇ ਨਾਲ ਫਿਰਦਾ ਹਾਂ ਐਸਾ ਵਖਤ ਮੈਨੂੰ ਕਦ ਹੱਥ ਆਂਵਦਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਸੁਧਰਸੈਣ ਅਸਾਂ ਇੱਥੇ ਜੋ ਝੰਡੇ ਬਾਢੀ ਨੂੰ ਬਹਾਯਾ ਹੈ ਸੋ ਮੰਜੀ ਅਸਾਡੀ ਹੈ ਅਤੇ ਤੈਨੂੰ ਜੋ ਇੱਕ ਛੱਤ੍ਰ ਰਾਜ ਦਿੱਤਾ ਹੈ ਸੋ ਰਾਜ ਭੀ ਅਸਾਡਾ ਹੈ ਤੈਨੂੰ ਰਾਜ ਅਤੇ ਮੰਜੀ ਦੋਵੇਂ ਦਿੱਤੇ ਹੈਨ ਤੈਂ ਝੰਡਾ ਅਸਾਨੂੰ ਕਰ ਦੇਖਣਾ ਤਾਂ ਝੰਡੇ ਅਤੇ ਇੰਦ੍ਰਸੈਣ ਦੋਹਾਂ

ਮੱਥੇ ਟੇਕੇ ਤਾਂ ਗੁਰੂ ਨਾਨਕ ਜੀ ਕਹਿਆ ਹੁਣ ਅਸੀ ਵਿਚਰੀਐਂਗੇ ਤੁਸਾਡੇ ਹੀ ਵਾਸਤੇ ਕਰਤਾਰ ਅਸਾਂਨੂੰ ਇਸ ਧਰਤੀ ਲੈ ਆਯਾ ਹੈ ਸੋਈ ਪੂਰੀ ਹੋਈ ਤਾਂ ਰਾਜੇ ਸੁਧਰਸੈਣ ਦਾ ਬੈਰਾਗ ਛੁਟ ਗਿਆ ਤਾਂ ਗੁਰੂ ਨਾਨਕ ਕਹਿਆ ਕਿਉਂ ਰਾਜਾ ਕਿਉਂ ਤਾ ਟਾਜੇ ਕਹਿਆ ਜੀ ਜੇ ਤੁਸੀ ਗਉਣ ਕਰੋਗੇ ਤਾਂ ਅਸਾਡੇ ਪ੍ਰਾਨ ਹਤ ਹੋਵਨਗੇ ਤਾਂ ਗੁਰੂ ਨਾਨਕ ਕਹਿਆ ਰਾਜਾ ਅਸੀ ਤੁਸਾਡੇ ਪਾਸ ਹੀ ਆਹੇ ਅਸੀ ਤੁਸੀ ਇਕ ਹੋਇ ਜਾਵੀਐਂਗੇ ਤੁਸਾਂ ਗਿਣਤੀ ਕਾਈ ਨਾਹੀ ਕਰਨੀ ਆਨੰਦ ਨਾਲ ਰਹਿਣਾ ਤਾਂ ਰਾਜੇ ਸੁਧਰਸੈਣ ਕਹਿਆ ਜੀ ਤੁਸੀ ਕੋਈ ਦਿਨ ਇਥੇ ਰਹੋ ਜੋ ਅਸਾਡਾ ਆਤਮਾ ਠਹਿਰੇ ਤਾਂ ਇੰਦ੍ਰਸੈਣ ਆਖਿਆ ਭਲਾ ਜੀ ਰਾਜੇ ਕਾ ਭੀ ਆਖਿਆ ਮੰਨੀਐ ਇਕ ਮਹੀਨਾ ਇਥੇ ਰਹੋ ਤਾਂ ਗੁਰੂ ਨਾਨਕ ਆਖਿਆ ਭਲਾ ਰਾਜਾ ਜੀ ਤੇਰਾ ਭੀ ਆਖਿਆ ਫੇਰਨਾ ਨਾਹੀਂ ਇਕ ਮਹੀਨਾ ਗੁਰੂ ਨਾਨਕ ਜੀ ਝੰਡੇ ਅਤੇ ਸੁਧਰਸੈਣ ਅਤੇ ਇੰਦ੍ਰਸੈਣ ਪਾਸ ਰਹੇ ਫੇਰ ਗੁਰੂ ਨਾਨਕ ਜੀ ਵਿਦਾ ਲੀਤੀ ॥ ਬੋਲਹੁ ਭਾਈ ਜੀ ਵਾਹਿਗੁਰੂ ॥

## ਸਾਖੀ ਹੋਰ ਚਲੀ

ਫੇਰ ਗੁਰੂ ਨਾਨਕ ਜੀ ਸਿਲਮਿਲਾ ਦੀਪ ਨੂੰ ਚਲੇ ਸਮੁੰਦ੍ਰ ਪਾਨੀ ਉਪਰ ਇਵੇਂ ਚਲੇ ਜਾਵਨ ਜਿਉਂ ਧਰਤੀ ਉਪਰ ਜਾਈਦਾ ਹੈ ਤਿਵੇਂ ਸਮੁੰਦ੍ਰ ਤੇ ਚਲੇ ਗਏ ਛਿਹ ਮਹੀਨੇ ਸਹਿਜ ਨਾਲ ਚਲੇ ਗਏ ਜਿੱਥੇ ਗੁਰੂ ਨ ਨਕ ਦੀ ਖ਼ੁਸ਼ੀ ਆਵੇ ਤਿੱਥੇ ਬਹਿ ਜਾਈਐ ਅੱਗੇ ਸਿਲਮਿਲਾ ਦੀਪ ਵਿਚ ਧੁੰਮ ਪਈ ਆਹੀ ਜੋ ਇਕ ਤਪਾ ਆਯਾ ਰਾਜੇ ਸੁਧਰਸੈਣ ਪਾਸ ਸੁਧਰਸੈਣ ਨੂੰ ਤਿਨ ਦੀਪਾਂ ਦੇ ਰਾਜ ਦਾ ਬਚਨ ਕੀਤਾ ਹੈਸੁ ਅਤੇ ਉਥੇ ਇਕ ਝੰਡਾ ਬਾਢੀ ਤਰਖਾਣ ਰਹਿੰਦਾ ਹੈ ਤਿਸਨੂੰ ਪੂਰਨ ਮਹਾਂਪੁਰਖ ਕੀਤਾ ਹੈਸੁ ਏਹੋ ਧੁੰਮ ਹੋਇ ਰਹੀ ਆਹੀ ਸੋ ਅਸੀ ਤ੍ਰੈਏ ਉਦਿਆਨ ਨੂੰ ਜਾਇ ਬੈਠੇ ਜਾਂ ਸਤ ਦਿਨ ਗੁਜ਼ਰੇ ਤਾਂ ਮਰਦਾਂਨੇ ਆਖਿਆ ਜੇ ਜੀ ਹੁਕਮ ਹੋਵੇ ਤਾਂ ਮੈਂ ਸ਼ਹਿਰ ਵੇਖਆਵਾਂ ਤਾਂ ਗੁਰੂ ਨਾਨਕ ਜੀ ਹੱਸਿਆ ਹੱਸ ਕਰ ਬੋਲਿਆ ਕਿਉਂ ਮਰਦਾਨਾ ਕਿਛ ਭੁੱਖ ਲੱਗੀ ਹੈ ਈ ਤਾਂ ਮਰਦਾਨੇ ਆਖਿਆ ਜੀ ਤੁਸਾਂਨੂੰ ਤਾਂ ਕਰਤਾਰ ਏਹੋ ਜੇਹਾ ਕੀਤਾ ਹੈ ਅਤੇ ਮੈਂ ਤੁਸਾਡੇ ਨਾਲ ਹੱਠ ਕਰਦਾ ਫਿਰਦਾ ਹਾਂ ਹੁਣ ਸ਼ਹਿਰ ਆਯਾ ਹੈ ਇਥੋਂ ਤਾਂ ਕਿਛੁ ਮੂੰਹ ਪਾਇ ਆਵਾਂ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਆ ਕੁਛ ਸੰਤੋਖ ਪਕੜ ਤਾਂ ਮਰਦਾਨੇ ਆਖਯਾ ਭਲਾ ਗੁਰੂ ਜੀ ਤਾਂ ਮਰਦਾਨਾ ਚੁਪ ਕਰਕੇ ਬੈਠ ਗਿਆ ਬੈਠ ਕਰ ਮਰਦਾਨੇ ਆਖਿਆ ਗੁਰੂ ਜੀ ਇਸ ਸ਼ਹਿਰ ਦਾ ਨਾਉਂ ਕਿਆ ਹੈ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਇਸ ਸ਼ਹਿਰ ਦਾ ਨਾਉਂ ਬ੍ਰਹਮਪੁਰ ਹੈ ਅਤੇ ਇਥੋਂ ਦਾ ਰਾਜਾ ਮਧਰਬੈਣ ਹੈ ਅਤੇ ਵਰਨ ਬ੍ਰਹਮਣ ਦਾ ਹੈਸੁ ਏਹੋ ਗੱਲਾਂ ਹੋਂਦੀਆਂ ਸਨ ਰਾਜਾ ਮਧਰ ਬੈਣ ਸ਼ਿਕਾਰ ਖੇਡਣ ਆਯਾ ਸੀ ਸ਼ਿਕਾਰ ਖੇਡਦਾ ਖੇਡਦਾ ਇਧਰ ਆਯਾ ਜਿਧਰ ਅਸੀ ਤ੍ਰੈਏ ਬੈਠੇ ਆਹੇ ਤਾਂ ਅਸਾਂ ਨੂੰ ਰਾਜਾ ਦੇਖਕਰ ਖੜਾ ਹੋਇ ਰਹਿਆ ਤਾਂ ਲੱਗਾ ਪੁੱਛਣ ਤੁਸੀ ਕਉਣ ਹੋ ਜੋ ਉਜਾੜ ਵਿਚ ਬੈਠੇ ਹੋ ਤਾਂ ਮਰਦਾਨਾ ਬੋਲਿਆ ਹਮ ਆਦਮੀ ਹੋਤੇ ਹੈਂ ਤਾਂ ਰਾਜੇ ਕਹਿਆ ਤੁਮ ਸ਼ਹਿਰ ਸੇ ਬਾਹਰ ਕਿਉਂ ਬੈਠੇ ਹੋ ਤਾਂ ਮਰਦਾਨੇ ਕਹਿਆ ਸ਼ਹਿਰ ਜਾਇਕਰ ਕਿਸ ਕੇ ਦੁਆਰੇ

ਬੈਠੇ ਤਾਂ ਰਾਜੇ ਪੁੱਛਿਆ ਜੀ ਤੁਮ ਅਤੀਤ ਹੋ ਤਾਂ ਮਰਦਾਨੇ ਕਹਿਆ ਜੋ ਤੈਨੂੰ ਕਿਆ ਨਦਰ ਆਂਵਦਾ ਹੈ ਤਾਂ ਰਾਜੇ ਕਹਿਆ ਤੂੰ ਕਿਸ ਰੌਂਸ ਪਰ ਬੋਲਤਾ ਹੈਂ ਤਾਂ ਮੈਂ ਡਿੱਠਾ ਜੋ ਗੁਰੂ ਨਾਨਕ ਜੀ ਤਾਂ ਬੋਲਦਾ ਨਾਹੀਂ ਅਤੇ ਮਰਦਾਨਾ ਭੁੱਖ ਨਾਲ ਛਿੱਥਾ ਹੋਇਗਿਆ ਹੈ ਤਾਂ ਮੈਂ ਆਖਿਆ ਰਾਜਾ ਜੀ ਅਸੀ ਤਾਂ ਪਰਦੇਸੀ ਹਾਂ ਤਾਂ ਰਾਜੇ ਕਹਯਾ ਅਰੇ ਭਾਈ ਤੁਮ ਕਿਸ ਨਗਰ ਸੋਂ ਆਏ ਹੋ ਤੁਮਾਰੀ ਬੋਲੀ ਤੋ ਸਮਝੀ ਨਾਹੀਂ ਜਾਤੀ ਤਾਂ ਹਮ ਕਹਯਾ ਰਾਜਾ ਜੀ ਹਮ ਪੰਜਾਬ ਕੀ ਧਰਤੀ ਸੇਆਏ ਹਾਂ ਕਦੀ ਤਾਂ ਪੰਜਾਬ ਸੁਣਾ ਹੋਇਗਾ ਤਾਂ ਰਾਜੇ ਸਮਝਿਆ ਜੋ ਪਰਮੇਸ਼ਰ ਨਾ ਭੁਲਾਏ ਤਾਂ ਓਹ ਸਾਧ ਹੈਨ ਤਾਂ ਰਾਜੇ ਪੁੱਛਿਆ ਅਰੇ ਭਾਈ ਬਿਸਹਿਰ ਦੇਸ਼ ਰਾਜੇ ਸੁਧਰਸੈਣ ਕਾ ਹੈ ਤੁਮ ਓਹ ਭੀ ਦੇਖਿਆ ਹੈ ਤਾਂ ਹਮ ਕਹਿਆ ਰਾਜਾ ਜੀ ਉਹਾਂ ਸੇ ਹਮ ਆਏ ਹਾਂ ਤਾਂ ਮੈਂ ਫੇਰ ਰਾਜੇ ਨੂੰ ਪੁੱਛਿਆ ਜੀ ਤੁਮਾਰਾ ਨਾਉਂ ਕਿਆ ਹੈ ਅਰ ਤੁਮ ਹੋਤੇ ਕੌਣ ਹੋ ਤਾਂ ਰਾਜੇ ਕਹਿਆ ਹਮ ਆਪਣਾ ਨਾਉਂ ਬਤਾਵੇਂਗੇ ਪਰ ਤੁਮ ਆਪਣਾ ਨਾਉਂ ਬਤਾਵਹੁ ਮਹੰਤ ਤੁਮਾਰਾ ਤੋ ਬੋਲਤਾ ਨਾਹੀਂ ਪਰ ਤੁਮ ਇਸਕਾ ਨਾਉਂ ਭੀ ਬਤਾਵਹੁ ਤਾਂ ਮੈਂ ਆਖਿਆ ਜੀ ਮਹੰਤ ਕਾ ਨਾਉਂ ਨਾਨਕ ਨਿਰੰਕਾਰੀ ਹੈ ਅਤੇ ਮੇਰਾ ਨਾਉਂ ਬਾਲਾ ਹੈ ਅਰ ਇਸਕਾ ਨਾਉਂ ਮਰਦਾਨਾ ਹੈ ਤਾਂ ਰਾਜੇ ਕਹਿਆ ਸੁਣ ਭਾਈ ਬਾਲਾ ਰਾਜੇ ਸੁਧਰਸੈਣ ਅਰ ਝੰਡੇ ਬਾਢੀ ਕੋ ਯਹੀ ਪਰਤਾਪ ਦੇ ਆਯਾ ਹੈ ਸਚ ਹੀ ਕਹੀਓ ਤਾਂ ਮੈਂ ਆਖਿਆ ਰਾਜਾ ਜੀ ਏਹੀ ਦੇ ਆਯਾ ਹੈ ਪਰ ਤੂੰ ਆਪਣਾ ਨਾਉਂ ਭੀ ਬਤਾਇ ਅਰ ਆਪਣਾ ਵਰਣ ਭੀ ਬਤਾਇ ਅਰ ਸ਼ਹਿਰ ਕਾ ਨਾਉਂ ਭੀ ਬਤਾਇ ਤਾਂ ਰਾਜੇ ਕਹਿਆ ਸੁਣ ਅਤੀਤ ਹਮਾਰਾ ਨਾਉਂ ਮਧਰਬੈਣ ਹੈ ਅਰ ਸ਼ਹਿਰ ਕਾ ਨਾਉਂ ਬ੍ਰਹਮਪੁਰ ਹੈ ਇਸ ਵਲਾਇਤ ਕੇ ਹਮ ਰਾਜੇ ਹੋਤੇ ਹੈਂ ਅਰ ਵਰਨ ਹਮਾਰਾ ਬ੍ਰਹਮਣ ਕਾ ਹੋਤਾ ਹੈ ਤਾਂ ਮੈਂ ਫੇਰ ਰਾਜੇ ਨੂੰ ਕਹਿਆ ਭਲਾ ਰਾਜਾ ਜੀ ਅਬ ਨਿਸ਼ਾ ਹੋਈ ਪਰ ਏਹ ਦੀਪ ਕਉਣ ਕਹੀਤਾ ਹੈ ਤਾਂ ਰਾਜੇ ਕਹਿਆ ਸੁਣ ਅਤੀਤ ਇਹ ਸਿਲਮਿਲਾ ਦੀਪ ਕਹੀਤਾ ਹੈ ਤਾਂ ਮੈਂ ਫੇਰ ਪੁੱਛਿਆ ਜੀ ਈਹਾਂ ਕੇਤੇ ਰਾਜੇ ਰਾਜ ਕਰਤੇ ਹੈਂ ਤਾਂ ਰਾਜਾ ਬੋਲਿਆ ਸੁਣ ਭਾਈ ਅਤੀਤ ਈਹਾਂ ਤੀਨਾਂ ਦੀਪ ਮੇਂ ਅਠਾਰਾਂ ਰਾਜੇ ਰਾਜ ਕਰਤੇ ਹੈਂ ਤ ਮੈਂ ਫੇਰ ਪੁੱਛਿਆ ਜੀ ਓਨਾਂ ਰਾਜਿਆਂ ਦਾ ਨਾਉਂ ਕਿਆ ਹੈ ਤਾਂ ਰਾਜੇ ਮਧਰਬੈਨ ਕਹਿਆ ਸੁਣ ਅਤੀਤ ਰਾਜਿਆਂ ਕੇ ਨਾਮ ਰਾਜਾ ਕਵਲਨੈਨ ੧ ਮਧਰਬੈਨ ੨ ਸੁਧਰਸੈਣ ੩ ਸੁਖਰੈਨ ੪ ਅਸਨਾਹਾ ੫ ਸਗਰਸੈਨ ੬ ਬੀਰਬੈਨ ੭ ਲਾਲਨੈਨ ੮ ਰਾਇਐਨ ੯ ਸੁਖਸਾਗਰ ੧੦ ਨਾਂਗਾਪਰਸ-ਰਾਮ ੧੧ ਰਾਜਾ ਅਟਕਾ ਘਟਕਾ ੧੨ ਸੁਧਸਮਾਲਕਾ ੧੩ ਬੁਧ ਬਬੇਕ ਬਾਲਕਾ ੧੪ ਰਾਜਾ ਨੈਨਜੋਤ ੧੫ ਰਾਜਾ ਬਲ ਸਿੰਗਾਰ ੧੬ ਰਾਜਾ ਤੁਰਤਿਰੰਗ ੧੭ ਰਾਜਾ ਮਗਨਰਾਇ ੧੮ ਤਾਂ ਰਾਜੇ ਰਾਜਿਆਂ ਅਠਾਰਾਂ ਕੇ ਨਾਮ ਕਹੇ ਤਾਂ ਮੈਂ ਰਾਜੇ ਮਧਰਬੈਣ ਕੋ ਕਹਿਆ ਰਾਜਾ ਜੀ ਇਤਨੀ ਬਾਤ ਤੈਂ ਕਹੀ ਪਰ ਜੀ ਇਨੋ ਅਠਾਰੋਂ ਰਾਜਿਆਂ ਮੇਂ ਸਿਕਦਾਰ ਕਉਣ ਹੈ ਤਾਂ ਰਾਜੇ ਕਹਿਆ ਸੁਣ ਭਾਈ ਅਤੀਤੋ ਸਭਨਾਂ ਕੇ ਉਪਰ ਰਾਜਾ ਕਵਲਨੈਨ ਹੈ ਤਾਂ ਮੈਂ ਕਹਿਆ ਰਾਜਾ ਜੀ ਏਹ ਗੱਲ ਕਿਉਂ ਝੂਠ ਬੋਲੀਆ ਤਾਂ ਰਾਜੇ ਕਹਿਆ ਅਤੀਤ ਏਹ ਬਾਤ ਕਿਆ ਸਮਝ ਕਰ ਕਹੀ

ਤਾਂ ਮੈਂ ਕਹਿਆ ਰਾਜਾ ਜੀ ਸਭਨਾਂ ਦੇ ਉਪਰ ਕਵਲਨੈਨ ਨਾਹੀਂ ਸਭਨਾਂ ਦੇ ਉਪਰ ਰਾਜਾ ਸੁਧਰਸੈਣ ਹੈ ਤਾਂ ਰਾਜੇ ਕਹਿਆ ਅਤੀਤ ਤੂੰ ਕਿਆ ਜਾਨਤਾ ਹੈਂ ਤਾਂ ਮੈਂ ਕਹਿਆ ਰਾਜਾ ਜੀ ਮੈਂ ਜਾਨਤਾ ਹੋਂ ਜੋ ਮੇਰੇ ਗੁਰੂ ਨਾਨਕ ਨੇ ਸਭਨਾਂ ਕੇ ਉਪਰ ਸੁਧਰਸੈਣ ਰਾਜਾ ਆਖਿਆ ਹੈ ਤਾਂ ਰਾਜੇ ਮਧਰ ਬੈਨ ਕਹਿਆ ਸੁਣ ਅਤੀਤ ਤੇਰਾ ਮਹੰਤ ਕਹਿਤਾ ਹੈ ਕਿ ਤੂੰ ਕਹਿਤਾ ਹੈਂ ਤੇਰਾ ਮਹੰਤ ਤਾਂ ਬੋਲਤਾ ਨਾਹੀਂ ਤਾਂ ਮੈਂ ਰਾਜੇ ਨੂੰ ਕਹਿਆ ਸੁਣ ਰਾਜਾ ਮੇਰਾ ਗੁਰੂ ਤਦ ਬੋਲੇਗਾ ਜਦ ਕੋਈ ਬੁਲਾਵਣੇ ਵਾਲਾ ਆਵੇਗਾ ਤਾਂ ਰਾਜੇ ਕਹਿਆ ਅਤੀਤ ਹਮ ਬੁਲਾਵੇਂਗੇ ਤਾਂ ਮੈਂ ਆਖਿਆ ਬੁਲਾਇ ਰਾਜਾ ਜੀ ਬੁਲਾਇ ਸਕਤਾ ਹੈਂ ਤਾਂ ਰਾਜਾ ਘੋੜੇ ਤੋਂ ਉਤਰਿਆ ਉਤਰ ਕਰ ਨੇੜੇ ਆਯਾ ਨਜ਼ੀਕ ਆਇ ਕਰ ਲੱਗਾ ਪੁੱਛਣ ਅਰੇ ਭਾਈ ਇਨਾਂ ਕੀ ਅਵਾਜ਼ ਕੀ ਹੈ ਤਾਂ ਮੈਂ ਕਹਿਆ ਰਾਜਾ ਜੀ ਇਨੋਂ ਕੀ ਅਵਾਜ਼ ਕਰਤਾਰ ਕਰਤਾਰ ਏਹੀ ਅਵਾਜ਼ ਹੈ ਤਾਂ ਰਾਜੇ ਨੇੜੇ ਹੋਇ ਆਖਿਆ ਮਹੰਤ ਜੀ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਦੀ ਸਮਾਧ ਖੁਲ੍ਹੀ ਤਾਂ ਗੁਰੂ ਨਾਨਕ ਜੀ ਬੋਲਿਆ ਸਤਿ ਕਰਤਾਰ ਜੀ ਸਤਿ ਕਰਤਾਰ ਆਓ ਭਾਈ ਜੀ ਬੈਠੋ ਤਾਂ ਰਾਜੇ ਮੱਥਾ ਟੇਕਿਆ ਤਾਂ ਗੁਰੂ ਨਾਨਕ ਜੀ ਕਹਿਆ ਆਉ ਰਾਜਾ ਮਧਰਬੈਣ ਤਾਂ ਰਾਜੇ ਕਹਿਆ ਤੁਮ ਨਗਰੀ ਮੇਂ ਚਲੋ ਤਾਂ ਗੁਰੂ ਨਾਨਕ ਕਹਿਆ ਰਾਜਾ ਹਮਾਰਾ ਨਗਰ ਏਹੀ ਹੈ ਤਾਂ ਰਾਜੇ ਕਹਿਆ ਜੀ ਨਗਰੀ ਮੇਂ ਚਲੋ ਉਜਾੜ ਮੇਂ ਬੈਠਣਾ ਕਿਆ ਫ਼ਾਇਦਾ ਹੈ ਤਾਂ ਗੁਰੂ ਨਾਨਕ ਕਹਿਆ ਰਾਜਾ ਅਸੀ ਫ਼ਕੀਰ ਅਤੀਤ ਆਹੇ ਹਮ ਕਉ ਉਜਾੜ ਹੀ ਵਸਤੀ ਹੈ ਤਾਂ ਰਾਜੇ ਕਹਿਆ ਜੀ ਨਗਰ ਮੇਂ ਕੋਈ ਭੰਡਾਰ ਕੀ ਖ਼ਬਰ ਲਏਗਾ ਤਾਂ ਗੁਰੂ ਨਾਨਕ ਰਾਗ ਬਿਲਾਵਲ ਵਿਚ ਸ਼ਬਦ ਬੋਲਿਆ ॥

ਏਕ ਭੰਡਾਰ ਨਾਮ ਕਾ ਜਿਨ ਸਭੁ ਕਿਛ ਦੀਨਾ॥ਭੂਖ ਨੰਗ ਸਭ ਛੀਨ ਕੈ ਅਪਨਾ ਕਰ ਲੀਨਾ॥ਐਸਾ ਨਾਮ ਨ ਛਾਡੀਐ ਸਦਾ ਸੰਗ ਹਮਾਰੇ॥ ਲੇਖਾ ਕਬੀਨ ਪੁਛਈ ਮਨ ਮੀਤ ਪਿਆਰੇ ॥ ੧ ॥ ਰਹਾਉ ॥ ਭੋਜਨ ਉਤਮ ਹਮ ਕੀਆ ਸੰਤਨ ਪ੍ਰਸਾਦਿ ॥ਜਲ ਸੀਤਲੁ ਹਿਰਦੈ ਪੀਆ ਰਿਦੇ ਮਹਿ ਸਾਂਤ ॥ ੨॥ ਬਸਤ੍ਰ ਬ੍ਰਹਮ ਪਛਾਨਿਆਂ ਕਾਇਆਂ ਕੇ ਸੰਗ ॥ ਲਖ ਚਉ ਰਾਸੀ ਏਕ ਹੈ ਤੂੰ ਹੈਂ ਨਿਰਭੰਗ॥੩॥ਨਾਨਕ ਕਹੈ ਗਜਿੰਦ੍ਰ ਸੁਣ ਸਭ ਝੂਠ ਪਸਾਰਾ ॥ ਦਿਸਟਿਮਾਨ ਸਭ ਬਿਨਸ ਜਾਇ ਰਹੈ ਏਕੰਕਾਰਾ ॥ ੪ ॥

ਰਾਜਾ ਮਧਰਬੈਣ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਇਆ ਆਖੇ ਜੀ ਕੁਛ ਮੈਨੂੰ ਆਗਯਾ ਕਰੋ ਜੋ ਮੈਂ ਸੇਵਾ ਕਰੋਂ ਤਾਂ ਗੁਰੂ ਨਾਨਕ ਕਹਿਆ ਸੁਣ ਰਾਜਾ ਮਧਰਬੈਣ ਅਸੀ ਤੁਸਾਂ ਨੂੰ ਏਹੋ ਗੱਲ ਆਖਦੇ ਆਹੇ ਜੋ ਅਸਾਂ ਸੁਧਰਸੈਣ ਨੂੰ ਰਾਜ ਨਿਛੱਤ੍ਰ ਰਾਜ ਦਿੱਤਾ ਹੈ ਜੋ ਕੋਈ ਮੰਨੇਗਾ ਤਾਂ ਉ ਸਦਾ ਭਲਾ ਹੋਵੇਗਾ ਅਤੇ ਜੋ ਕੋਈ ਨਾ ਮੰਨੇਗਾ ਤਾਂ ਓਹ ਜਾਣੇ ਅਸੀ ਤਾਂ ਆਪਣੀ ਵੱਲੋਂ ਆਖ ਛੱਡਣਾ ਸੀ ਤਾਂ ਰਾਜੇ ਕਹਿਆ ਗੁਰੂ ਜੀ ਓਹ ਅਸਾਡਾ ਪਾਤਸ਼ਾਹ ਹਮ ਉਨਕੀ ਰੱਯਤ ਤਾਂ ਗੁਰੂ ਨਾਨਕ ਕਹਿਆ ਰਾਜਾ ਤੈਨੂੰ ਕਰਤਾਰ ਚਿੱਤ ਆਵੇ ਤਾਂ ਗੁਰੂ ਨਾਨਕ ਕਹਿਆ ਸੁਣ ਭਾਈ ਮਧਰਬੈਣ ਰਾਜਾ ਭਾਗ ਇਥੇ ਹੀ ਰਹਿੰਦਾ ਹੈ ਅਤੇ ਨਾਲ ਨਾਹੀਂ ਚਲਦਾ ਅਤੇ ਜਿਨਾਂ ਪੁਰਖਾਂ ਸੰਤਾਂ ਦੇ ਬਚਨ

ਸਤਿ ਕਰ ਜਾਤੇ ਹੈਨ ਓਹ ਕੀਰਤਿ ਨਾਲ ਚਲਦੇ ਹੈ ਤਾਂ ਰਾਜੇ ਮਧਰਬੈਣ ਕਹਿਆ ਗੁਰੂ ਜੀ ਅਸਾਂ ਤੁਸਾਡੇ ਬਚਨ ਨਾਲ ਕੰਮ ਹੈ ਰਾਜ ਕਿਆ ਵਸਤੁ ਹੈ ਅਰ ਭਾਗ ਕਿਆ ਵਸਤ ਹੈ ਤਾਂ ਗੁਰੂ ਨਾਨਕ ਜੀ ਬਹੁਤ ਉਸ ਪਰ ਖ਼ੁਸੀ ਹੋਯਾ ਤਾਂ ਫੇਰ ਗੁਰੂ ਨਾਨਕ ਕਹਿਆ ਸੁਣ ਰਾਜਾ ਮਧਰਬੈਣ ਅਸੀ ਹੁਣ ਰਮਦੇ ਆਹੇ ਰਾਜੇ ਮਧਰਬੈਣ ਬੇਨਤੀ ਕੀਤੀ ਅਜੀ ਅਸਾਂ ਨੂੰ ਜਿਸ ਤਰਹ ਹੁਕਮ ਹੋਵੇ ਤਿਸੇ ਤਰਾਂ ਰਾਜੇ ਸੁਧਰਸੈਣ ਨੂੰ ਮਿਲੀਐ ਤਾਂ ਗੁਰੂ ਨਾਨਕ ਕਹਿਆ ਸੁਣ ਰਾਜਾ ਮਧਰਬੈਨ ਜਿਸ ਤਰਾਂ ਅਸਾਡੇ ਅੱਗੇ ਬੇਨਤੀ ਕਰਦੇ ਹੋ ਤਿਸੇ ਤਰਾਂ ਰਾਜੇ ਸੁਧਰਸੈਣ ਅੱਗੇ ਖੜਾ ਹੋਵਣਾ ਤਾਂ ਰਾਜੇ ਮਧਰਬੈਣ ਕਹਿਆ ਜੇ ਜੀ ਅਸੀ ਤੁਸਾਂ ਥੋਂ ਭੀ ਅਧਿਕ ਕਰ ਜਾਣੀਐਂ ਗੇ ਤਾਂ ਗੁਰੂ ਨਾਨਕ ਜੀ ਕਹਿਆ ਐਸੇ ਹੀ ਲੋੜੀਦਾ ਹੈ ਤਾਂ ਮਧਰਬੈਣ ਅਰਦਾਸ ਕੀਤੀ ਜੀ ਕੋਈ ਦਿਨ ਈਹਾਂ ਗੁਜ਼ਰਾਨ ਕਰੋ ਤਾਂ ਮੈਂ ਆਖਿਆ ਜੀ ਇਸਕੀ ਭੀ ਭਾਵਨਾ ਪੂਰਨ ਕਰੀਐ ਤਾਂ ਗੁਰੂ ਨਾਨਕ ਜੀ ਉੱਨੀ ਮਹੀਨੇ ਰਾਜੇ ਮਧਰਬੈਣ ਪਾਸ ਰਹਿਆ ਅੱਗੇ ਵਿਦਾ ਲੀਤੀ ਬਿਸਹਰ ਦੇਸ਼ ਥੀਂ ਅੱਗੇ ਚਲੇ ਸਿਲਮਿਲਾ ਦੀਪ ਸੋਂ ਚਲੇ ॥ ਬੋਲਹੁ ਭਾਈ ਜੀ ਵਾਹਿਗੁਰੂ ॥

## ਆਗੇ ਸਾਖੀ ਹੋਰ ਚਲੀ

ਤਾਂ ਗੁਰੂ ਨਾਨਕ ਜੀ ਓਥੋਂ ਚਲੇ ਰਾਜੇ ਕਵਲਨੈਨ ਕੇ ਦੇਸ਼ ਜਾਇ ਨਿਕਲੇ ਅੱਗੇ ਜਾਂਦੇ ਜਾਂਦੇ ਜਿੱਥੇ ਜਾਨ ਤਿੱਥੇ ਗੁਰੂ ਨਾਨਕ ਜੀ ਦੀ ਸਮਾਧ ਲਗ ਜਾਇ ਉਥੇ ਬੈਠੇ ਹੀ ਰਹਿ ਜਾਵਨ ਚਾਰ ਦਿਨ ਪੰਜ ਦਿਨ ਕਦੀ ਸੱਤ ਦਿਨ ਕਦੀ ਦੁਇ ਦਿਨ ਏਵੇਂ ਸੱਤ ਮਹੀਨੇ ਤੇ ਤੇਰਾਂ ਦਿਨਾਂ ਵਿੱਚ ਸਮੁੰਦ੍ਰ ਦੇ ਟਾਪੂ ਵਿੱਚ ਚਲੇ ਜਾਵਨ ਤਾਂ ਅੱਗੇ ਇੱਕ ਸ਼ਹਿਰ ਕੁਦਰਤੀ ਦਾ ਆਯਾ ਕੋਹਾਂ ਚਹੁੰ ਤੇ ਨਦਰ ਆਵਨ ਲਗਾ ਤਾਂ ਮਰਦਾਨੇ ਆਖਿਆ ਜੀ ਕੋਈ ਸ਼ਹਿਰ ਭੀ ਆਵਸੀ ਕਿ ਉਜਾੜ ਵਿੱਚ ਚਲੇ ਜਾਸੀਐ ਤਾਂ ਗੁਰੂ ਨਾਨਕ ਜੀ ਆਖਿਆ ਜੀ ਮਰਦਾਨਾ ਭੁੱਖ ਲਗੀ ਹੈਈ ਤਾਂ ਮਰਦਾਨੇ ਆਖਿਆ ਜੀ ਜੇ ਭੁੱਖ ਲਗੀ ਹੈ ਤਾਂ ਕਿਸੇ ਕਿਆ ਏਥੇ ਅੱਗੇ ਆਣ ਧਰਿਆ ਜੋ ਖਾਈਐ ਤਾਂ ਗੁਰੂ ਨਾਨਕ ਜੀ ਆਖਿਆ ਓਹ ਦੇਖ ਸ਼ਹਿਰ ਨਦਰ ਆਂਵਦਾ ਹੈਈ ਜੋ ਤੇਰੀ ਖੁਸ਼ੀ ਆਵੇਗੀ ਸੋਖਾਈਂ ਤਾਂ ਮਰਦਾਨੇ ਆਖਿਆ ਜੀ ਕਿਸੇ ਦਿਨ ਏਵੇਂ ਜਿੰਦ ਨਿਕਲ ਜਾਸੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜੇ ਜਿੰਦ ਨਿਕਲੇਗੀ ਤਾਂ ਅਸੀ ਫੇਰ ਪਾਇ ਲਈਐਂ ਗੇ ਤੂੰ ਡਰ ਨਾਹੀਂ ਤਾਂ ਮਰਦਾਨੇ ਆਖਿਆ ਜੀ ਸੱਚ ਆਖਦਾ ਹੈਂ ਤੈਨੂੰ ਤਮਾ ਕਿਸੇ ਗੱਲ ਦਾ ਨਾਹੀਂ ਅਸੀ ਕਿਆ ਜਾਪੇ ਤੇਰੇ ਨਾਲ ਕਿਉਂ ਕਰ ਜੀਂਵਦੇ ਫਿਰਦੇ ਆਹੇ ਪਰ ਅਸਾਨੋਂ ਕਰਤਾਰ ਜੀਵਾਂਇਦਾ ਹੈ ਤਾਂ ਗੁਰੂ ਬਾਬੇ ਨਾਨਕ ਜੀ ਆਖਿਆ ਚਲ ਅੱਗੋ ਦੇਖ ਕਰਤਾਰ ਕਿਆ ਕਰਦਾ ਹੈ ਤਾਂ ਮਰਦਾਨੇ ਆਖਿਆ ਭਲਾ ਜੀ ਤਾਂ ਆਸਤੇ ਆਸਤੇ ਚਹੁੰ ਕੋਹਾਂ ਤੇ ਮਰਦਾਨੇ ਨੂੰ ਵਿਲਾਂਇ ਦੇ ਲੈ ਗਏ ਸ਼ਹਿਰ ਦੇ ਗੋਇਰੇ ਜਾਇ ਬੈਠੇ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਸ਼ਹਿਰ ਆਯਾ ਹੀ ਜਾਇ ਕਿਛੁ ਖਾਇ ਆਇ ਤਾਂ ਮਰਦਾਨੇ ਆਖਿਆ ਜੀ ਪੱਲੇ ਤਾਂ ਕਿਛੁ ਨਾਹੀਂ ਮੈਂ ਕਿੱਥੋਂ ਖਾਵਾਂ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਾ ਅਸਾਂ ਤੈਨੂੰ ਸਾਰਾ ਸ਼ਹਿਰ ਸਉਂਪਿਆ ਹੈ ਭਾਵੇਂ ਕਿੱਥੋਂ ਖਾਇ ਏਥੇ ਤੈਨੂੰ ਅਟਕ

ਕਾਈ ਨਾਹੀਂ ਮਰਦਾਨੇ ਆਖਿਆ ਜੀ ਕੋਈ ਚੋਰ ਕਰ ਪਕੜੇਗਾ ਤਾਂ ਕਿਆ ਕਰਾਂ ਤਾਂ ਫੇਰ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਾ ਜੇ ਕੋਈ ਤੈਨੂੰ ਚੋਰ ਕਰ ਪਕੜੇਗਾ ਤਾਂ ਅਸਾਡਾ ਨਾਉਂ ਲਈਂ ਤੈਨੂੰ ਪਕੜ ਕੇ ਛੱਡ ਦੇਹਗਾ ਭਾਵੇਂ ਕਿੱਥੇ ਹੱਥ ਘੱਤੇਂ ਤਾਂ ਮਰਦਾਨੇ ਜੀ ਵਿੱਚ ਜਾਤਾ ਜੋ ਇਸਦੇ ਜਿੱਥੇ ਕਿੱਥੇ ਪੁਰਾਤਮੀ ਯਾਰ ਹੈਨ ਮਰਦਾਨਾ ਜਾਇ ਸ਼ਹਿਰ ਵਿੱਚ ਵੜਿਆ ਜਾਇਕਰ ਦੇਖੇ ਤਾਂ ਸਭ ਸੁਵਰਨ ਕੀ ਧਰਤੀ ਹੈ ਜਿੱਥੇ ਕਿੱਥੇ ਸੁਵਰਨ ਨਦਰ ਆਂਵਦਾ ਹੈ ਤਾਂ ਮਰਦਾਨਾ ਕੁਦਰਤ ਦੇਖਕਰ ਹੈਰਾਨ ਹੋਇ ਰਹਿਆ ਤਾਂ ਮਰਦਾਨੇ ਦੀ ਭੁੱਖ ਦੂਰ ਹੋਇ ਗਈ ਤਾਂ ਮਰਦਾਨੇ ਇਕਸ ਆਦਮੀ ਨੂੰ ਪੁੱਛਿਆ ਜੀ ਇਸ ਸ਼ਹਿਰ ਦਾਨਾਉਂ ਕਿਆ ਹੈ ਤਾਂ ਉਸ ਪੁੱਛਿਆ ਅਰੇ ਭਾਈ ਤੂੰ ਕਹਾਂ ਤੇ ਆਯਾ ਹੈਂ ਤਾਂ ਮਰਦਾਨੇ ਕਹਿਆ ਜੀ ਹਮ ਦੂਰ ਸੇ ਆਏ ਹੈਂ ਪਰਜੀ ਤੂੰ ਇਸ ਨਗਰੀ ਦਾ ਨਾਉਂ ਦੱਸ ਤਾਂ ਉਸ ਕਹਿਆ ਤੂੰ ਆਪਨਾ ਨਾਉਂ ਬਤਾਇ ਤਾਂ ਮਰਦਾਨੇ ਕਹਿਆ ਮੇਰਾ ਨਾਉਂ ਤਾਂ ਮਰਦਾਨਾ ਹੈ ਤੂੰ ਮੈਨੂੰ ਇਸ ਨਗਰ ਕਾ ਨਾਉਂ ਦੱਸ ਤਾਂ ਉਸ ਕਹਿਆ ਅਰੇ ਮਰਦਾਨਾ ਇਸ ਸ਼ਹਿਰ ਕਾ ਨਾਉਂ ਸੁਵਰਨ ਪੁਰ ਹੈ ਤਾਂ ਉਸ ਕਹਿਆ ਅਰੇ ਭਾਈ ਈਹਾਂ ਕਾ ਰਾਜਾ ਕਉਨ ਹੈ ਤਾਂ ਉਸ ਕਹਿਆ ਅਰੇ ਭਾਈ ਮਰਦਾਨਾ ਇਸ ਨਗਰ ਕੇ ਰਾਜੇ ਕਾ ਨਾਉਂ ਕਵਲਨੈਨ ਹੈ ਸੁਰਸਿਧ ਕਾ ਬੇਟਾ ਹੈ ਜਿਸਕੇ ਸਲਾਮੀ ਸੱਭੋ ਰਾਜੇ ਹੈਨ ਤਾਂ ਮਰਦਾਨੇ ਕਹਿਆ ਅਰੇ ਭਾਈ ਈਹਾਂ ਕਾ ਚਲਨ ਕਿਆ ਹੈ ਈਹਾਂ ਤੋ ਸੋਨੇ ਕੀ ਧਰਤੀ ਹੈ ਅਰ ਤੇਰਾ ਨਾਉਂ ਕਿਆ ਹੈ ਤਾਂ ਉਸ ਕਹਿਆ ਮੇਰਾ ਨਾਉਂ ਧਰਮਸਿੰਘ ਹੈ ਨਗਰ ਕਾ ਚਲਨਾ ਏਹ ਹੈ ਜੋ ਕੋਈ ਈਹਾਂ ਆਂਵੇ ਜੋ ਉਸਨੋਂ ਚਾਹੀਐ ਸੋ ਕੋਈ ਲੇ ਖਾਵੇ ਈਹਾਂ ਧਰਮ ਕੀ ਚਾਲੀ ਹੈ ਤਾਂ ਮਰਦਾਨਾ ਬਹੁਤ ਖੁਸ਼ੀ ਹੋਯਾ ਤਾਂ ਆਖਿਓਸੁ ਸੁਣ ਧਰਮਸਿੰਘ ਮੈਨੂੰ ਭੁੱਖ ਲਗੀ ਹੈਈ ਤਾਂ ਧਰਮਸਿੰਘ ਕਹਿਆ ਭਾਈ ਮਰਦਾਨਾ ਈਹਾਂ ਤਾਂ ਕਿਸੇ ਕਉ ਮਨਾਹੀ ਨਾਹੀਂ ਜਿਸ ਦੁਕਾਨ ਉੱਪਰ ਜਾਵੇ ਜੋ ਕੁਛ ਚਾਹੀਐ ਤਿਸੇ ਪਰ ਸੇ ਉਠਾਇ ਲਵੇਂ ਤਾਂ ਮਰਦਾਨੇ ਕਹਿਆ ਮੇਰੇ ਪਾਸ ਤੇ ਏਹ ਹੋਤਾ ਨਾਹੀਂ ਕੋਈ ਅਪਨੇ ਹੱਥ ਦੇਉ ਤਾਂ ਹਉਂ ਲੇਉਂ ਤਾਂ ਉਸ ਪੁੱਛਿਆ ਤੇਰੇ ਨਾਲ ਕੋਈ ਅਉਰ ਭੀ ਹੈ ਤਾਂ ਮਰਦਾਨੇ ਕਹਿਆ ਜੀ ਦੁਇ ਅਉਰ ਭੀ ਹੈਨ ਤਾਂ ਓਨ ਕਹਿਆ ਭਾਈ ਉਨ ਕਉ ਭੀ ਲੇ ਆਉ ਤਾਂ ਮਰਦਾਨੇ ਕਹਿਆ ਜੀ ਓਹ ਇੰਵ ਨਾਹੀਂ ਆਵਤੇ ਓਹ ਵਡੇ ਸੰਤੋਖੀ ਹੈਨ ਉਸ ਕਹਿਆ ਚਲ ਭਾਈ ਤੂੰ ਖਾਹ ਮਰਦਾਨੇ ਨੂੰ ਲੈ ਇਕਸ ਦੁਕਾਨ ਪਰ ਖੜਾ ਕੀਤੋਸੁ ਕਹੁ ਭਾਈ ਮਰਦਾਨਾ ਕਿਆ ਲੇਤਾ ਹੈਂ ਤਾਂ ਮਰਦਾਨੇ ਕਹਿਆ ਜੋ ਕੋਈ ਕੁਛ ਦੇਵੇ ਸੋ ਹਮ ਲੇਤੇ ਹੈਂ ਤਾਂ ਧਰਮਸਿੰਘ ਕਹਿਆ ਭਾਈ ਤੂੰ ਆਪਣਾ ਅਹਾਰ ਲੇ ਤਾਂ ਮਰਦਾਨੇ ਕਹਯਾ ਭਾਈ ਮੇਰਾ ਅਹਾਰ ਤਾ ਢਾਈ ਸੇਰ ਹੈ ਤਾਂ ਧਰਮਸਿੰਘ ਕਹਿਆ ਭਾਈ ਅਢਾਈ ਸੇਰ ਮਿਠਿਆਈ ਲੁੱਚੀਆਂ ਤੋਲ ਦੇਹ ਜਾਂ ਉਸ ਵੱਟੇ ਪਾਏ ਤਾਂ ਮਰਦਾਨੇ ਡਿੱਠਾ ਜੋ ਸੋਨੇ ਕੇ ਵੱਟੇ ਹੈਨ ਸੋਇਨੇ ਕੀ ਡੰਡੀ ਹੈ ਸੋਨੇ ਕੇ ਛਾਬੇ ਹੈਨ ਅਤੇ ਮੁੱਲ ਕੋਈ ਕਿਛੁ ਲੈਂਦਾ ਨਾਹੀਂ ਤਾਂ ਮਰਦਾਨੇ ਆਪਣਾ ਅਹਾਰ ਲੈ ਖਾਧਾ ਖਾਇਕਰ ਆਖਿਓਸ ਧਰਮਸਿੰਘ ਜੀ ਮੇਰੀ ਤੁਮ ਨਿਸ਼ਾ ਕਰੋ ਸੋਨੇ ਕੀ ਧਰਤੀ ਸਭ ਸੋਨਾ ਹੈ ਅਤੇ ਮੁੱਲ ਕੋਈ ਲੈਂਦਾ ਨਾਹੀਂ ਦੇਖਾਂ ਇਉਂ

ਕੰਮ ਕਿਉਂ ਕਰ ਚਲਤਾ ਹੈ ਤਾਂ ਧਰਮ ਸਿੰਘ ਕਹਿਆ ਮਰਦਾਨਾ ਇਥੇ ਜਤਨ ਇੱਕੋ ਹੀ ਹੈ ਪੀਹਣ ਪਕਾਵਣ ਦਾ ਅਤੇ ਅੰਨ ਕੁਦਰਤੀ ਨਾਲ ਜੰਮਦਾ ਹਈ ਰਾਜੇ ਦਾ ਹੁਕਮ ਏਹੀ ਹੈ ਜੋ ਚਾਹੀਏ ਸੋ ਬਾਹਰੋਂ ਲੈ ਆਵੇ ਤੱਈਆਰ ਕਰਕੇ ਰੱਖੇ ਜੋ ਭਾਵੇ ਸੋ ਆਪ ਭੀ ਖਾਵੇ ਜੋ ਆਵੇ ਸੋ ਆਪਨਾ ਅਹਾਰ ਲੈ ਜਾਵੇ ਅਰ ਅਉਰ ਜੇਤੇ ਕਾਰਖ਼ਨੇ ਹੈਨ ਅਰ ਕਾਰੀਗਰ ਹੈਨ ਕੋਈ ਕੰਮ ਕਰਾਇ ਲੈ ਜਾਵੇ ਉਇ ਆਪੇ ਹੀ ਕਰ ਦੇਤੇ ਹੈਨ ਨ ਕੋਈ ਮੁਲ ਨ ਮਜ਼ੂਰੀ ਕਿਛੁ ਨਾਹੀਂ ਮੰਗਤੇ ਰਾਜੇ ਦਾ ਹੁਕਮ ਹੈ ਧਰਮ ਨਗਰੀ ਹੈ ਭਾਈ ਮਰਦਾਨਾ ਇਉਂ ਕੰਮ ਚਲਦਾ ਹੈ ਤਾਂ ਮਰਦਾਨਾ ਇਹ ਗੱਲ ਸੁਣਕੇ ਬਹੁਤ ਖ਼ੁਸ਼ੀ ਹੋਯਾ ਤਾਂ ਮਰਦਾਨੇ ਜੀਅ ਵਿਚ ਆਖਿਆ ਇਸੇ ਸ਼ਹਿਰ ਵਿੱਚ ਰਹੀਐ ਫਿਰ ਮਰਦਾਨਾ ਆਪਣਾ ਸੰਤੋਖ ਕਰਕੇ ਗੁਰੂ ਨਾਨਕ ਪਾਸ ਆਯਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਦੇਹ ਸ਼ਹਿਰ ਦੀਆਂ ਗੱਲਾਂ ਤਾਂ ਮਰਦਾਨੇ ਆਖਿਆ ਲੇਹੁ ਗੁਰੂ ਜੀਸ਼ਹਿਰ ਦੀਆਂ ਗੱਲਾਂ ਗੁਰੂ ਜੀ ਇਸ ਸ਼ਹਿਰ ਵਿਚ ਧਰਤੀ ਸੋਨੇ ਕੀ ਹੈ ਜੋ ਸਮਿੱਗ੍ਰੀ ਹੈ ਸੋ ਸੱਭੋ ਸੋਨੇ ਕੀ ਹੈ ਅਤੇ ਭਲੇ ਭੋਜਨ ਤੱਈਆਰ ਕੀਤੇ ਹੋਏ ਹੈਨ ਨ ਕੋਈ ਮੁੱਲ ਲੇਤਾ ਹੈ ਨ ਕੋਈ ਮਜ਼ੂਰੀ ਮਾਂਗਤਾ ਹੈ ਕੋਈ ਕੁਛ ਲਏ ਸੋ ਮਾਂਗਤਾ ਕੋਈ ਕਿਛੁ ਨਾਹੀਂ ਅਤੇ ਕੁਦਰਤਿ ਨਾਲ ਦਾਨਾ ਪੈਦਾ ਹੁੰਦਾ ਹੈ ਜਤਨ ਕੋਈ ਨਾਹੀਂ ਨ ਕੋਈ ਇੱਥੇ ਖੂਹ ਹੈ ਜਲ ਮੀਂਹ ਦਾ ਘਰਾਂ ਅਤੇ ਟੋਭਿਆਂ ਵਿੱਚ ਬਹੁਤ ਹੈ ਅਜੀ ਅਜੇਹੀਆਂ ਇਸ ਸ਼ਹਿਰ ਦੀਆਂ ਗੱਲਾਂ ਹੈਨ ਤਾਂ ਮਰਦਾਨੇ ਗੁਰੂ ਨਾਨਕ ਜੀਨੂੰ ਆਖਿਆ ਜੀ ਮੈਨੂੰ ਇੱਕ ਸਾਧ ਜੇਹਾ ਮਿਲ ਗਿਆ ਮੈਂ ਉਸਨੂੰ ਗੱਲਾਂ ਪੁੱਛੀਆਂ ਉਸ ਮੈਨੂੰ ਸੱਭੇ ਦੱਸੀਆਂ ਅਤੇ ਉਸ ਮੈਨੂੰ ਢਾਈ ਸੇਰ ਮਿਠਿਆਈ ਅਤੇ ਲੁੱਚੀਆਂ ਖੁਲਾਈਆਂ ਇਕਸ ਦੁਕਾਨਦਾਰ ਨੂੰ ਆਖਿਓਸ ਇਸਨੂੰ ਅਢਾਈ ਸੇਰ ਲੁੱਚੀਆਂ ਤੋਲ ਦੇ ਜਾਂ ਓਹ ਤੋਲਣ ਲੱਗਾ ਤਾਂ ਮੈਂ ਦੇਖਿਆ ਤਾਂ ਤਕੜੀ ਕੀ ਡੰਡੀ ਅਰ ਛਾਬੇ ਸਭ ਸੋਨੇ ਕੇ ਹੈਂ ਅਰ ਵੱਟੇ ਭੀ ਸੋਨੇ ਕੇ ਹੈਨ ਅਰ ਜੀ ਜਾਂ ਮੈਂ ਮਿਠਾਈ ਝੋਲੀ ਪਾਈ ਤਾਂ ਉਸ ਇਕ ਹੋਰ ਭੀ ਗੱਲ ਆਖੀ ਆਹੀ ਜੇ ਕੋਈ ਤੇਰੇ ਨਾਲ ਹੈ ਤਾਂ ਬੁਲਾਇ ਲੈ ਆਇ ਤਾਂ ਮੈਂ ਆਖਿਆ ਜੀ ਓਹ ਬੜੇ ਸੰਤੋਖੀ ਹੈਂਗੇ ਤਾਂ ਮਰਦਾਨੇਆਖਿਆ ਗੁਰੂ ਜੀ ਏਹ ਰਾਜੇ ਸੁਧਰਸੈਣ ਨਾਲੋਂ ਭੀ ਵਡਾ ਰਾਜਾ ਹੈ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਸੁਧਰ ਸੈਣ ਨੂੰ ਕਰਤਾਰ ਤੇ ਅਸਾਂ ਵੱਡਾ ਕਰਾਯਾ ਹੈ ਨਹੀਂ ਤਾਂ ਓਹ ਇਸਦਾ ਸਲਾਮੀ ਆਹਾ ਤਾਂ ਫਿਰ ਮਰਦਾਨੇ ਆਖਿਆ ਗੁਰੂ ਜੀ ਹਉਂ ਆਖ ਨਾਹੀਂ ਸਕਦਾ ਪਰ ਤੁਸੀ ਪਉਣ ਅਹਾਰੀ ਹੋ ਪਰ ਹੁਣ ਤਾਂ ਸ਼ਹਿਰ ਵਿੱਚ ਆਏ ਹਾਂ ਹੁਣ ਤਾਂ ਕਿਛੁ ਅਹਾਰ ਖਾਹ ਤਾਂ ਮੈਂ ਲੈ ਆਵਾਂ ਤੁਸੀ ਤਾਂ ਸ਼ਹਿਰ ਵਿਚ ਜਾਂਦੇ ਨਾਹੀਂ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਦੇਖ ਕਰਤਾਰ ਦੇ ਰੰਗ ਤਮਾਸ਼ੇ ਚੁਪ ਕਰ ਜਾਹ ਤਾਂ ਮਰਦਾਨਾ ਚੁਪ ਕਰਕੇ ਬਹਿ ਗਿਆ ਸੱਤ ਦਿਨ ਗੁਜ਼ਰ ਗਏ ਮਰਦਾਨਾ ਜਾਏ ਖਾਇ ਆਵੇ ਜਾਂ ਅੱਠਵਾਂ ਦਿਨ ਹੋਯਾ ਤਾਂ ਮਰਦਾਨਾ ਸ਼ਹਿਰ ਨੂੰ ਗਿਆ ਤਾਂ ਮਰਦਾਨੇ ਨੂੰ ਉਸ ਕਹਿਆ ਅਰੇ ਭਾਈ ਤੂੰ ਕਹਿਤਾ ਹੈਂ ਜੋ ਮੇਰੇ ਸਾਥ ਅਤੀਤ ਹੋਰ ਹੈਨ ਓਹ ਤਾਂ ਹਮੋਂ ਦੇਖੇ ਨਾਹੀ ਵੈ ਕਹਾਂ ਹੈਂ ਅਕੇ ਤਾਂ ਤੂੰ ਝੂਠ ਬੋਲਤਾ ਹੈਂ ਤਾਂ ਮਰਦਾਨੇ ਆਖਿਆ ਜੀ ਓਹ ਤਾਂ ਦੋਨੋਂ ਅਤੀਤ ਉਦਿਆਨ ਮੋ

ਬੈਠੇ ਹੈਂ ਅਰ ਬਹੁਤ ਸੰਤੋਖੀ ਹੈਂ ਓਹ ਕਿਸੀ ਕੇ ਦੁਆਰੇ ਪਰ ਜਾਤੇ ਨਾਹੀਂ ਤਾਂ ਧਰਮ ਸਿੰਘ ਕਹਿਆ ਜੋ ਕੋਈ ਉਨਕੋ ਲੈ ਜਾਵੇ ਤਾਂ ਖਾਵਨ ਕਿ ਨਾ ਖਾਵਨ ਤਾਂ ਮਰਦਾਨੇ ਆਖਿਆ ਜੇ ਜੀ ਉਨਾਂ ਦੀ ਖ਼ੁਸ਼ੀ ਆਵੇ ਤਾਂ ਖਾਵਨ ਨਹੀਂ ਤਾਂ ਨ ਖਾਵਨ ਤਾਂ ਉਸ ਫੇਰ ਕਹਿਆ ਜੀ ਏਹ ਕਿਆ ਤਾਂ ਮਰਦਾਨੇ ਕਹਿਆ ਜੀ ਏਵੇਂ ਪਵਨ ਅਹਾਰੀ ਹੈਨ ਜੇ ਕਹੀਂ ਪਵਿੱਤ੍ਰ ਦੇਖਤੇ ਹੈਨ ਤਾਂ ਅਚਵਤੇ ਹੈਨ ਨਹੀਂ ਤਾਂ ਨਹੀਂ ਅਚਵਤੇ ਤਾਂ ਧਰਮਸਿੰਘ ਕਹਿਆ ਤੈਂ ਈਹਾਂ ਕੁਪਾਵਨ ਕਿਆ ਦੇਖਿਆ ਹੈ ਤਾਂ ਮਰਦਾਨੇ ਕਹਿਆ ਜੀ ਮੈਂ ਤਾਂ ਕੁਪਾਵਨ ਕਿਛੁ ਨਾਹੀਂ ਦੇਖਿਆ ਤਾਂ ਉਸ ਕਹਿਆ ਤੈਂ ਏਹ ਬਾਤ ਕਿਉਂ ਕਹੀ ਤਾਂ ਮਰਦਾਨੇ ਕਹਿਆ ਜੀ ਤੁਮ ਲੈ ਚਲੋ ਤਾਂ ਧਰਮ ਸਿੰਘ ਪੰਜ ਸੇਰ ਵਸਤ ਆਪ ਲੀਤੀ ਅਤੇ ਅਢਾਈ ਸੇਰ ਮਰਦਾਨੇ ਨੂੰ ਖਵਾਈ ਤਾਂ ਉਸ ਕਹਿਆ ਭਾਈ ਮਰਦਾਨਾ ਤੂੰ ਚਲ ਮੈਂ ਭੀ ਆਵਤਾ ਹੋਂ ਤਾਂ ਭਾਈ ਮਰਦਾਨਾ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਆਯਾ ਤਾਂ ਫੇਰ ਮਰਦਾਨੇ ਆਖਿਆ ਜੀ ਪਾਤਸ਼ਾਹ ਏਥੇ ਮੈਂ ਅਜਬ ਤਮਾਸ਼ਾ ਦੇਖਿਆ ਹੈ ਏਥੇ ਕੰਮ ਕਿਉਂਕਰ ਚਲਦਾ ਹੋਇਗਾ ਤਾਂ ਫਿਰ ਗੁਰੂ ਨਾਨਕ ਜੀ ਆਖਿਆ ਮਰਦਾਨਾ ਏਥੇ ਧਰਮ ਨਗਰੀ ਹੈ ਏਥੇ ਪਾਪ ਕੋਈ ਨਾਹੀਂ ਕਰਦਾ ਸੱਚ ਅਤੇ ਸੰਤੋਖ ਹੀ ਵਰਤਦਾ ਹੈ ਏਥੇ ਤੁਰਕ ਦੀ ਜ਼ਾਤ ਨਾਹੀਂ ਦੇਖ ਮਤ ਮੂੰਹੋਂ ਆਖਦਾ ਹੋਵਹਿਂ ਮੈਂ ਮਿਰਾਸੀ ਤੁਰਕ ਹਾਂ ਏਥੇ ਤੁਰਕ ਨੂੰ ਜਾਣਦਾ ਕੋਈ ਨਾਹੀਂ ਅਤੇ ਨ ਕੋਈ ਸੂਰਤ ਨੂੰ ਜਾਣਦਾ ਹੈ ਧਰਮ ਨਗਰੀ ਜੋ ਕਹਿੰਦੇ ਹੈਨ ਸੋ ਈਹਾਂ ਹੈ ਤਾਂ ਮਰਦਾਨੇ ਗੁਰੂ ਨਾਨਕ ਨੂੰ ਕਹਿਆ ਜੀ ਇਸੇ ਨਗਰੀ ਰਹੀਐ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਡੇ ਹੱਥ ਨਾਹੀਂ ਹੱਥ ਕਰਤਾਰ ਦੇ ਹੈ ਜਿੱਥੇ ਰਾਖੇ ਤਿੱਥੇ ਰਹੀਐ ਤਾਂ ਫਿਰ ਮਰਦਾਨੇ ਗੁਰੂ ਨਾਨਕ ਜੀ ਨੂੰ ਆਖਿਆ ਜੀ ਏਥੇ ਇਸਤ੍ਰੀ ਪੁਰਖ ਮੈਥਨ ਕਰਦੇ ਹੈਨ ਕਿ ਨਾਹੀਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਏਥੇ ਮੈਈਥਨ ਨਹੀਂ ਹੋਂਦਾ ਦਿਸ਼ਟ ਭੋਗ ਹੋਂਦਾ ਹੈ ਤਾਹੀਂ ਧਰਮ ਕਲਾ ਵਰਤਦੀ ਹੈ ਜਿੱਥੇ ਮੈਈਥਨ ਹੋਂਦਾ ਹੈ ਤਿੱਥੇ ਧਰਮਕਲਾ ਉਠ ਜਾਂਦੀ ਹੈ ਤਾਂ ਫੇਰ ਮਰਦਾਨੇ ਕਹਿਆ ਜੀ ਏਹ ਤਾਂ ਅਜਬ ਸੁਣਾਇਓ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਕਰਤਾਰ ਦੀਆਂ ਬਾਤਾਂ ਅਸਚਰਜ ਹੀ ਹੈਨ ਕਿਤਨੀ ਕੋਈ ਦੇਖੇ ਜੋ ਕੁਦਰਤ ਤਿਸਦੀ ਦਾ ਕੁਝ ਅੰਤ ਨਾਹੀਂ ਓਹ ਬੇਅੰਤ ਹੈ ਜੋ ਕੋਈ ਇੱਕ ਰਾਈ ਸਮਾਨ ਦੇਖਤਾ ਹੈ ਤਾਂ ਏਹ ਬੰਦਾ ਆਫਰ ਜਾਂਦਾ ਹੈ ਜਰ ਨਾਹੀਂ ਸਕਦਾ ਅਰ ਓਹ ਕਰਤਾਰ ਕੈਸਾ ਹੈ ਜੋ ਦਿਖਾਵੇ ਹੋਰ ਅਰ ਕਰੇ ਹੋਰ ਤਾਂ ਫੇਰ ਮਰਦਾਨੇ ਗੁਰੂ ਨਾਨਕ ਜੀ ਨੂੰ ਪੁੱਛਿਆ ਜੀ ਇਸ ਰਾਜੇ ਦੀ ਹੱਦ ਕਿੱਥੋਂ ਤੋੜੀ ਹੈ ਤਾਂ ਗੁਰੂ ਨਾਨਕ ਕਹਿਆ ਕਿੱਥੋਂ ਅਸੀ ਚਲੇ ਆਏ ਤਿੱਥੋਂ ਮਿੱਟੀ ਤੇ ਪਾਣੀ ਤੇ ਚਲੇ ਆਏ ਉੱਥੋਂ ਤੋੜੀ ਇਸ ਰਾਜੇ ਕੀ ਹੱਦ ਹੈ ਅਤੇ ਮਰਦਾਨਾ ਅੰਨ ਜੰਮਣ ਦੇ ਵਾਸਤੇ ਕਰਤਾਰ ਜੀਆਂ ਨੂੰ ਰਿਜ਼ਕ ਅੰਨ ਪਹੁਚਾਯਾ ਲੋੜੇ ਸੋ ਨਾ ਤਾਂ ਕਿਸੀ ਖਾਵਣਾ ਨਾਹੀਂ ਅਤੇ ਓਹ ਉੱਚਾ ਪਹਾੜ ਜੋ ਦੇਖਦਾ ਹੈਂ ਉਸ ਤੋਂ ਪਰੇ ਸਭ ਸੋਨੇ ਦੀ ਧਰਤੀ ਹੈ ਆਠ ਪਹਾੜ ਸੋਨੇ ਦੇ ਹੈਨ ਤਾ ਮਰਦਾਨੇ ਪੁੱਛਿਆ ਜੀ ਇਸ ਰਾਜੇ ਜੀ ਹੱਦ ਕਿੱਥੋਂ ਤੋੜੀ ਹੈ ਅਰ ਕੋਸ ਕਿਤਨੇ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਇਸਦੀ ਹੱਦ ਨਉਂ ਸੈ

ਸੱਤ ਹਜ਼ਾਰ ਜੋਜਨ ਹੈ ਏਡਾ ਰਾਜਾ ਕਲਜੁਗ ਵਿੱਚ ਕੋਈ ਨਾਹੀਂ ਏਹ ਕਲੀ ਕਾਲ ਵਿੱਚ ਵਡਾ ਰਾਜਾ ਹੈ ਇਸਦੇ ਤੁੱਲ ਕੋਈ ਨਾਹੀਂ ਤਾਂ ਏਹ ਗੱਲਾਂ ਕਰਕੇ ਗੁਰੂ ਨਾਨਕ ਜੀ ਦੀ ਸਮਾਧ ਲਗ ਗਈ ਤਾਂ ਧਰਮਸਿੰਘ ਆਯਾ ਤਾਂ ਮਰਦਾਨੇ ਨੂੰ ਪੁੱਛਿਆ ਜੋ ਭਾਈ ਇਨਾਂ ਕੀ ਅਵਾਜ਼ ਕਿਆ ਹੈ ਤਾਂ ਮਰਦਾਨੇ ਕਹਿਆ ਜੀ ਇਨਕੀ ਅਵਾਜ਼ ਕਰਤਾਰ ਕਰਤਾਰ ਹੈ ਤਾਂ ਧਰਮਸਿੰਘ ਕਹਿਆ ਜੀ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਜੀ ਦੀ ਸਮਾਧ ਖੁੱਲ੍ਹੀ ਤਾਂ ਕਹਿਆ ਆਉ ਭਾਈ ਸਤਕਰਤਾਰ ਤਾਂ ਧਰਮਸਿੰਘ ਕਹਿਆ ਜੀ ਤੁਮਾਰੇ ਵਾਸਤੇ ਗੋਵਿੰਦ ਪ੍ਰਸਾਦ ਲੈ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਤੇਰਾ ਨਾਉਂ ਕਿਆ ਹੈ ਤਾਂ ਉਸ ਕਹਿਆ ਜੀ ਮੇਰਾ ਨਾਉਂ ਧਰਮਸਿੰਘ ਹੈ ਅਰ ਈਹਾਂ ਜ਼ਾਤ ਵਰਨ ਸਭਨਾਂ ਕਾ ਏਕ ਹੈ ਈਹਾਂ ਘਟ ਵੱਧ ਕੋਈ ਨਾਹੀਂ ਈਹਾਂ ਸਭ ਤੇ ਵੱਧਾ ਗੋਬਿੰਦ ਹੈ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਭਾਈ ਧਰਮਸਿੰਘ ਈਹਾਂ ਕਾ ਰਾਜਾ ਕਵਨ ਹੈ ਤਾਂ ਧਰਮਸਿੰਘ ਕਹਿਆ ਈਹਾਂ ਕਾ ਰਾਜਾ ਕਵਲਨੈਨ ਹੈ ਫੇਰ ਗੁਰੂ ਨਾਨਕ ਜੀ ਕਹਿਆ ਭਾਈ ਰਾਜਾ ਜੋ ਰਾਜ ਕਰਦਾ ਹੈ ਸੋ ਤਾਂ ਵੱਧ ਹੈ ਤਾਂ ਧਰਮਸਿੰਘ ਕਹਿਆ ਜੀ ਉਸ ਕੇ ਸਿਰ ਪਰ ਛਤ੍ਰ ਕਰਤਾਰ ਨੇ ਦੀਆ ਹੈ ਪਰ ਉਸਕੇ ਸਿਰ ਪਰ ਛਤ੍ਰ ਹੈ ਤਾਂ ਓਹ ਕਿਸੀ ਪਾਸੋਂ ਸਲਾਮ ਨਾਹੀ ਕਰਾਵਤਾ ਆਪੇ ਹੀ ਸਲਾਮੀ ਸਭ ਰੱਯਤ ਹੈ ਅਰ ਸਤਾਰਾਂ ਰਾਜੇ ਇਨਕੀ ਆਨ ਮਾਨਤੇ ਹੈਨ ਪਰ ਏਹਾ ਕਿਸੀ ਪਰ ਜ਼ਾਬਤਾ ਨਾਹੀਂ ਕਰਤਾ ਏਹੀ ਸਮਝਤਾ ਹੈ ਜੋ ਗੋਬਿੰਦ ਕੇ ਸਭ ਬੰਦੇ ਹੈਨ ਜੈਸੇ ਏ ਸਭੀ ਹੈਂ ਤੈਸਾ ਇੱਕ ਮੈਂ ਭੀ ਬੰਦਾ ਹਾਂ ਤਾਂ ਗੁਰੂ ਨਾਨਕ ਜੀ ਆਪਣੇ ਜੀ ਵਿੱਚ ਧਾਰੀ ਜੋ ਅਸਾਂ ਸੁਧਰਸੈਣ ਨੂੰ ਇਸਦੇ ਉੱਪਰ ਕੀਤਾ ਹੈ ਦੇਖਾਂ ਕਰਤਾਰ ਕਿਆ ਕਰੇਗਾ ਏਹਾ ਵੀਚਾਰ ਗੁਰੂ ਨਾਨਕ ਜੀ ਦੇ ਜੀਅ ਬਸੀ ਤਿਚਰ ਨੂੰ ਧਰਮਸਿੰਘ ਕਹਿਆ ਜੀ ਪ੍ਰਸਾਦ ਅਰਵੀਐ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਧਰਮਸਿੰਘ ਅਸੀ ਪ੍ਰਸਾਦ ਨਾਹੀਂ ਅਚਵਦੇ ਤਾਂ ਧਰਮਸਿੰਘ ਕਹਿਆ ਜੀ ਤੁਸੀ ਪ੍ਰਸਾਦ ਕਿਉਂ ਨਾਹੀਂ ਅਚਵਦੇ ਇਸ ਵਿੱਚ ਤੁਮ ਦੋਖ ਕਿਆ ਰੱਖਿਆ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਭਾਈ ਧਰਮਸਿੰਘ ਪ੍ਰਸਾਦ ਵਿੱਚ ਤਾਂ ਦੋਖ ਕੋਈ ਨਾਹੀਂ ਪਰ ਰਾਜੇ ਵਿੱਚ ਦੋਖ ਹੈ ਤਾਂ ਧਰਮਸਿੰਘ ਕਹਿਆ ਜੀ ਤੁਮ ਰਾਜੇ ਕੋ ਕਿਆ ਦੋਖ ਲਗਾਯਾ ਹੈ ਰਾਜਾ ਤਾਂ ਧਰਮਾਤਮਾ ਹੈ ਪਰ ਜੇ ਕੋਈ ਰਾਜੇ ਕਾ ਦੋਖ ਤੁਮ ਕਉ ਨਦਰਿ ਆਯਾ ਹੈ ਤਾਂ ਤੁਮ ਹਮਕੋ ਕਹੋਂ ਤਾਂ ਗੁਰੂ ਨਾਨਕ ਕਹਿਆ ਭਾਈ ਜਿਸ ਮੈਂ ਦੋਖ ਹੋਤਾ ਹੈ ਸੋਈ ਜਾਨਤਾ ਹੈ ਔਰ ਕੋਈ ਕਿਆ ਜਾਨਤਾ ਹੈ ਅਰ ਸੰਸਾਰ ਸਰਬ ਭੁੱਛੀ ਹੈ ਤਾਂ ਧਰਮਸਿੰਘ ਕਹਿਆ ਜੀ ਏਹ ਨਿਰਵਾਰ ਕਿਉਂਕਰ ਹੋਵੇ ਤਾਂ ਫੇਰ ਗੁਰੂ ਨਾਨਕ ਕਹਿਆ ਜੀ ਤੁਮ ਰਾਜੇ ਕੋ ਖ਼ਬਰ ਕਰੋਗੇ ਤਬ ਰਾਜਾ ਹਮਸੋਂ ਸਮਝੇਗਾ ਤਬ ਹਮ ਪ੍ਰਸਾਦ ਅਚਵੀਐਂਗੇ ਤਾਂ ਧਰਮਸਿੰਘ ਅਵਾਜ਼ ਕੀਤੀ ਭਾਈ ਏਹੋ ਅਸਚਰਜ ਹੋਯਾ ਜੋ ਰਾਜੇ ਨੂੰ ਏਨਾਂ ਦੋਖ ਲਗਾਯਾ ਤਾਂ ਧਰਮਸਿੰਘ ਨੂੰ ਹੈਰਾਨਗੀ ਲੱਗੀ ਤਾਂ ਧਰਮਸਿੰਘ ਰਾਜੇ ਕਵਲਨੈਨ ਨੂੰ ਜਾਇ ਕਹਿਆ ਜੋ ਰਾਜਾ ਜੀ ਤੇਰੇ ਨਗਰ ਮੇਂ ਤੀਨ ਅਤੀਤ ਆਇ ਉਤਰੇ ਹੈਨ ਇਕ ਤੋ ਆਇ ਜਹਿਰ ਮੇਂ ਅਹਾਰ ਕਰਤਾ ਹੈ ਅਰ ਦੁਇ ਤਾਂ ਆਵਤੇ ਨਾਹੀਂ ਤਿਨਕੇ ਤਾਈਂ ਮੈਂ ਅਹਾਰ ਲੈ ਗਿਆ

ਥਾ ਓਹ ਤੋ ਅਚਵਦੇ ਨਾਹੀਂ ਮੈਂ ਤਾਂ ਉਨਕੋ ਕਹਿਆ ਸਾਧ ਜੀ ਏਹ ਤਾਂ ਧਰਮ ਨਗਰੀ ਹੈ ਤੁਮ ਅਚਵਤੇ ਕਿਉਂ ਨਾਹੀਂ ਤੁਮ ਅਹਾਰ ਕਉ ਕਿਆ ਦੋਖ ਲਗਾਯਾ ਹੈ ਅਰ ਓਹ ਜੋ ਉਨਕਾ ਮਹੰਤ ਹੈ ਉਨ ਕਹਿਆ ਜੀ ਪ੍ਰਸਾਦਿ ਕੋ ਦੋਖ ਕੋਈ ਨਾਹੀਂ ਦੋਖ ਰਾਜੇ ਮੇਂ ਹੈ ਤਾਂ ਫੇਰ ਧਰਮਸਿੰਘ ਕਹਿਆ ਜੀ ਮੈਂ ਇਹ ਬਾਤ ਕਹੀ ਥੀ ਪਰ ਉਸਨੇ ਕਹਿਆ ਭਾਈ ਜਿਸਮੇਂ ਦੋਖ ਹੋਤਾ ਹੈ ਸੋਈ ਜਾਨਤਾ ਹੈ ਅਰ ਮਾਨਤਾ ਹੈ ਤਾਂ ਰਾਜੇ ਕਹਿਆ ਧਰਮਸਿੰਘ ਜੀ ਤੁਮ ਹਮਾਰਾ ਦੋਖ ਬੀਚਾਰੋ ਉਨ ਹਮ ਕਉ ਕਵਨ ਦੋਖ ਲਗਾਯਾ ਹੈ ਤਾਂ ਧਰਮਸਿੰਘ ਜੀ ਤੁਮ ਚਲ ਕਰ ਪੂਛੋ ਤਬ ਰਾਜੇ ਕਵਲ ਨੈਨ ਕਹਿਆ ਧਰਮਸਿੰਘ ਜੀ ਓਇ ਕਹਾਂ ਬੈਠੇ ਹੈਨ ਤਾਂ ਧਰਮਸਿੰਘ ਕਹਿਆ ਜੀ ਓਹ ਸਿਲਮਿਲਾ ਪਹਾੜੀ ਦੀ ਦਾਹਨੀ ਬੈਠੇ ਹੈਨ ਤਾਂ ਰਾਜੇ ਕਹਿਆ ਅਵੇ ਘੋੜਾ ਲੈ ਆਵੇ ਤਾਂ ਰਾਜੇ ਘੋੜਾ ਮੰਗਾਯਾ ਅਰ ਜੀਅ ਵਿਚ ਵਿਚਾਰ ਕੀਤਾ ਜੋ ਮੇਰੇ ਸ਼ਹਿਰ ਮੈਂ ਭੰਡਾਰੇ ਕਾ ਤੋ ਕਿਸੀ ਕਉ ਅਟਕਾ ਨਹੀਂ ਅਤੇ ਜੇ ਮੈਂ ਕਿਛ ਲੈ ਜਾਤਾ ਹਾਂ ਅਤੇ ਓਹ ਕਬੂਲ ਨਾ ਕਰਨ ਤਾਂ ਇਹ ਭੀ ਕਿਛੁ ਨਾਹੀਂ ਭਲਾ ਹੁਣ ਤਾਂ ਈਵੇਂ ਜਾਵਾਂ ਇਤਨੀ ਗੁਜ਼ਰੀ ਤਾਂ ਘੋੜਾ ਆਇ ਖੜਾ ਹੋਯਾ ਤਾਂ ਰਾਜੇ ਕਹਿਆ ਜੋ ਧਰਮਸਿੰਘ ਜੀ ਚਲੋ ਅਤੇ ਓਹ ਅਤੀਤ ਕਹਾਂ ਹੈਨ ਤਾਂ ਧਰਮਸਿੰਘ ਰਾਜੇ ਕਵਲਨੈਨਨੂੰ ਲੈ ਆਯਾ ਜਿੱਥੇ ਗੁਰੂ ਨਾਨਕ ਅਤੇ ਬਾਲਾ ਬੈਠੇ ਥੇ ਅਤੇ ਮਰਦਾਨਾ ਤਾਰ ਵਜਾਂਇਦਾ ਹੈ ਅਤੇ ਗੁਰੂ ਨਾਨਕ ਜੀ ਤੇ ਮੈਂ ਭੀ ਮਸਤ ਮਗਨ ਬੈਠੇ ਆਹੇ ਅਤੇ ਸਮਾਧ ਲੱਗੀ ਹੋਈ ਆਹੀ ਮਰਦਾਨਾ ਤਾਰ ਵਜਾਂਇਦਾ ਸੀ ਪਰ ਮਸਤ ਹੋਇ ਰਹਿਆ ਸੀ ਤਾਂ ਰਾਜਾ ਘੋੜੇ ਤੋਂ ਉਤਰ ਖੜਾ ਹੋਯਾ ਮਰਦਾਨਾ ਭੀ ਨਾਹੀਂ ਜਾਨਦਾ ਜੋ ਕੋਈ ਆਯਾ ਹੈ ਕਿ ਨਾਹੀਂ ਆਯਾ ਤਾਂ ਰਾਜੇ ਕਵਲਨੈਨ ਧਰਮਸਿੰਘ ਨੂੰ ਕਹਿਆ ਦੇਖ ਧਰਮਸਿੰਘ ਇਨਕੀ ਅਵਾਜ਼ ਕਿਆ ਹੈ ਤਾਂ ਧਰਮਸਿੰਘ ਕਹਿਆ ਜੀ ਏਹ ਪੂਰਨ ਸਾਧ ਹੈਨ ਤਾਂ ਰਾਜੇ ਕਹਿਆ ਹਮ ਕਿਉਂ ਕਰ ਜਾਣੈਂ ਤਾਂ ਧਰਮਸਿੰਘ ਕਹਿਆ ਜੀ ਤੁਮ ਇਨਕਉ ਬੁਲਾਵੋ ਤਾਂ ਰਾਜੇ ਕਹਿਆ ਕਿਉਂ ਕਰ ਬੁਲਾਈਐ ਤਾਂ ਧਰਮਸਿੰਘ ਕਹਿਆ ਜੀ ਤੁਮ ਇਨਕੋ ਕਹੋ ਸਾਧ ਜੀ ਕਰਤਾਰ ਕਰਤਾਰ ਤਾਂ ਰਾਜੇ ਕਹਿਆ ਇਉਂ ਹੀ ਕਹੀਐ ਤਾਂ ਧਰਮਸਿੰਘ ਕਹਿਆ ਜੀ ਇਉਂ ਹੀ ਕਹੀਐ ਤਾਂ ਰਾਜੇ ਨੇੜੇ ਹੋਇ ਕੇ ਆਖਿਆ ਸਾਧ ਜੀ ਕਰਤਾਰ ਕਰਤਾਰ ਤਾਂ ਗੁਰੂ ਨਾਨਕ ਜੀ ਦੀ ਸਮਾਧ ਖੁੱਲੀ ਤਾਂ ਗੁਰੂ ਨਾਨਕ ਜੀ ਕਹਿਆ ਸਤਿ ਕਰਤਾਰ ਸਤਿ ਕਰਤਾਰ ਭਾਈ ਜੀ ਆਵੋ ਜੀ ਬੈਠੋ ਜੀ ਬੈਠ ਕਰ ਰਾਜੇ ਕਹਿਆ ਮਹੰਤ ਜੀ ਤੁਮ ਜੋ ਭੰਡਾਰ ਨ ਅਚਵਿਆ ਅਰ ਹਮ ਕਉ ਦੋਖ ਲਗਾਯਾ ਸੰਤੋ ਹਮ ਕਉ ਦੋਖ ਬਤਾਵੋ ਅਰ ਹਮਾਰਾ ਦੋਖ ਦੂਰ ਕਰੋ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਦੇਖ ਤੁਮ ਕੋ ਯਿਹ ਲਗਾ ਹੈ ਜੋ ਤੁਮ ਕਹਿਤੇ ਹੋ ਜੇ ਸੱਭੇ ਗੋਬਿੰਦ ਕੇ ਕੀਏ ਹੈਂ ਐਸੇ ਏਕ ਹਮ ਭੀ ਕੀਏ ਹੈਂ ਜੋ ਤੁਮ ਯਿਹ ਬਾਤ ਜਾਨਤੇ ਹੋ ਤਉ ਅਵਰਾਂ ਪਾਸ ਤੇ ਆਨ ਕਿਉਂ ਮਨਾਵਤੇ ਹੋ ਤਬ ਰਾਜੇ ਕਹਿਆ ਜੀ ਹਮ ਕਿਸੀ ਪਾਸ ਤੇ ਆਨ ਨਹੀਂ ਮਨਾਵਤੇ ਓਹ ਤੋ ਆਪੇ ਹੀ ਮਾਨਤੇ ਹੈਂ ਹਮ ਕਿਸੀ ਪਰ ਫ਼ਰਮਾਇਸ਼ ਨਹੀਂ ਕਰਤੇ ਕਿਸੀ ਪਰ ਜ਼ਾਬਤਾ ਨਹੀਂ ਕਰਤੇ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਰਾਜਾ ਕਵਲਨੈਨ ਅਸਾਂ ਸੁਧਰਸੈਣ ਨੂੰ ਤੁਸਾਂ

ਸਭਨਾਂ ਦੇ ਉਪਰ ਸਿਰਦਾਰ ਕੀਤਾ ਹੈ ਅਤੇ ਹੋਰ ਜਿਤਨੇ ਸਭ ਰਾਜੇ ਹੈਨ ਸਭ ਉਸਦੇ ਸਲਾਮੀ ਅਸਾਂ ਕੀਤੇ ਹੈਨ ਤੂ ਸਾਡੇ ਜੀਅ ਵਿਚ ਕਿਆ ਆਂਵਦੀ ਹੈ ਤਾਂ ਕਵਲਨੈਨ ਕਹਿਆ ਜ਼ੀ ਈਹਾਂ ਤੇ ਪਰਮ ਕੁਸਲ ਹੈ ਹਮੋਂ ਤੁਮਾਰਾ ਕਹਿਆ ਸਿਰ ਪਰ ਮਾਨਿਆਂ ਪਰ ਜੀ ਹਮਾਰਾ ਦੋਖਦੂਰਕਰੋਤਾਂ ਗੁਰੂ ਨਾਨਕ ਜੀ ਬਚਨ ਕੀਤਾ ਰਾਜਾ ਤੁਮਾਰਾ ਦੋਖ ਦੂਰ ਕਰਣ ਦੇ ਵਾਸਤੇ ਹਜ਼ਾਰਾਂ ਜੋਜਨਾਂ ਦੇ ਆਏ ਆਹੇ ਰਾਜਾ ਤੁਸੀ ਅਸਾਂਨੂੰ ਨਹੀਂ ਜਾਣਦੇ ਪਰ ਅਸੀ ਤਾਂ ਤੁਸਾਂ ਨੂੰ ਜਾਣਦੇ ਆਹੇ ਅਤੇ ਜੇ ਰਾਜੇ ਸੁਧਰਸੈਣ ਦਾ ਸਲਾਮੀ ਰਹੇਂਗਾ ਤਾਂ ਤੇਰਾ ਭਲਾ ਹੋਵੇਗਾ ਅਤੇ ਏਹ ਸਾਰੀ ਸਮੱਗ੍ਰੀਥਾਂਇ ਪਵੇਗੀਨਾਹੀਂ ਤਾਂ ਤੇਰੀਖੁਸ਼ੀਆਵੇ ਸਾਈਕਰੀਂ ਤਾਂ ਰਾਜੇ ਕਵਲਨੈਨਕਹਿਆ ਜੀ ਜੋਤੁਮ ਕਹਿਆ ਹੈ ਸੋ ਭਲਾ ਕਹਿਆ ਹੈ ਤੁਮਾਰੇ ਚਰਨੋਂ ਕੇ ਪਰਸਾਦਿ ਮੈਂ ਉਨਕਾ ਕਹਿਆ ਨਾ ਫੇਰੋਂਗਾ ਯਿਹਬਚਨ ਤੁਮ ਸਤਿ ਕਰ ਮਾਨੀਓ ਪਰ ਜੀ ਮੇਰੇ ਆਤਮੇ ਕਾ ਭਰਮ ਦੂਰ ਕਰੋ ਤੁਮੋਂ ਜੋ ਕਹਿਆ ਹੈ ਜੋ ਤੂੰ ਹਮ ਕਉ ਨਹੀਂ ਜਾਨਤਾ ਅਰ ਹਮ ਤੁਮਕੋ ਜਾਨਤੇਹੈਂ ਅਜੀ ਕਦ ਕੀ ਅਸ਼ਨਾਈ ਹੈ ਅਰ ਕਦ ਕੀ ਪ੍ਰੀਤ ਹੈ ਸੋ ਕਿਰਪਾ ਕਰਕੇ ਕਹੀਐ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਕਵਲਨੈਨ ਜ਼ਦ ਰਾਜਾ ਜਨਕ ਬਿਦੇਹੀਥਾ ਤਬ ਤੂੰ ਰਾਜੇ ਕਾ ਖ਼ਾਸ ਇਸ਼ਨਾਨੀ ਥਾ ਜਬ ਸਵਾ ਪਹਿਰ ਰਾਤ ਰਹਿੰਦੀ ਥੀ ਤਬ ਰਾਜੇ ਕਉ ਇਸ਼ਨਾਨ ਤੂੰ ਹੀ ਕਰਾਵਤਾ ਥਾ ਰਾਜੇ ਕੀ ਤੇਰੇ ਊਪਰ ਬਹੁਤ ਮਿਹਰਬਾਨਗੀ ਥੀ ਪਰ ਇਕ ਦਿਨ ਰਾਜੇ ਤੁਮ ਕਉ ਕਹਿਆ ਅਰੇ ਮਘਰਾ ਤੂੰ ਹਮਕੋ ਜਲ ਸੀਤਲ ਪਿਲਾਉ ਪਰ ਕਹਾਂ ਕਾ ਜਹਾਂ ਕਾ ਮੈਂ ਕਹੂੰ ਤਾਂ ਤੈਂ ਕਹਿਆ ਕਹੀਐ ਰਾਜਾ ਜੀ ਤਾਂ ਰਾਜੇ ਜਨਕ ਕਹਿਆ ਅਰੇ ਮੱਘਰਾ ਜਹਾਂ ਹਿਮਾਚਲ ਤਹਾਂ ਕਾ ਤਉ ਤਬ ਤੂੰ ਜਲ ਕੋ ਗਿਆ ਤਬ ਤੇਰੇ ਆਤਮੇ ਏਹੀ ਵਾਸ਼ਨਾ ਉਪਜੀ ਹਮ ਰਾਜੇ ਨ ਹੂਏ ਜੋ ਹਮਾਰਾ ਭੀ ਅਮਰ ਚਲਤਾ ਜਬ ਤੈਂ ਜਲ ਰਾਜੇ ਕੇ ਅੱਗੇ ਆਨ ਰੱਖਿਆ ਤਬ ਰਾਜੇ ਜਲ ਪੀਆ ਰਾਜਾ ਤੇਰੇ ਊਪਰ ਬਹੁਤ ਪ੍ਰਸੰਨ ਹੂਆ ਅਰ ਤੁਝਕੋ ਰਾਜੇ ਨੇ ਕਹਿਆ ਅਰੇ ਮੱਘਰ ਤੂੰ ਕਿਛੁ ਮਾਂਗ ਤਾਂ ਤੈਂ ਕਹਿਆ ਜੀ ਮੈਂ ਕਿਛੁ ਨਾਹੀਂ ਮਾਂਗਤਾ ਤਾਂ ਰਾਜਾ ਜਨਕ ਅੰਤਰਜਾਮੀ ਆਹਾ ਤਾਂ ਰਾਜੇ ਜਨਕ ਕਹਿਆ ਅਰੇ ਮੱਘਰਾ ਤੂੰ ਮਾਂਗ ਚੁਕਾ ਹੈਂ ਅਬ ਕਿਉਂ ਮੁੱਕਰਦਾ ਹੈਂ ਜੋ ਤੈਂ ਮਾਗਿਆ ਹੈ ਸੋ ਹਮ ਤੁਮਕੋ ਦੀਆ ਹੈ ਫਿਰ ਤੈਨੇ ਕਹਿਆ ਜੀ ਮੈਂ ਤਾਂ ਕਿਛੁ ਨਾਹੀਂ ਮਾਂਗਿਆ ਤਉ ਫਿਰ ਰਾਜੇ ਤੁਮ ਕਉ ਕਹਿਆ ਅਰੇ ਮੱਘਰਾ ਜਬ ਤੂੰ ਜਲ ਕਉ ਗਿਆ ਥਾ ਤਬ ਤੈਂ ਆਪਣੇ ਮਨ ਮੇਂ ਕਹਿਆ ਥਾ ਜੋ ਹਮ ਰਾਜੇ ਨ ਹੂਏ ਅਬ ਤੂੰ ਜਾਹ ਹਮ ਤੁਮ ਕਉ ਰਾਜ ਦੀਆ ਹੈ ਪਰ ਹਮ ਸੇ ਭੀ ਬਡਾ ਰਾਜ ਕਰੋਗੇ ਰਾਜਾ ਹਮਾਰੀ ਤੁਮਾਰੀ ਊਹਾਂ ਕੀ ਅਸ਼ਨਾਈ ਹੈ ਅਰ ਪ੍ਰੀਤ ਹੈ ਤਬ ਰਾਜੇ ਕਵਲਨੈਨ ਕਹਿਆ ਜੀ ਤਬ ਤੁਮਾਰਾ ਨਾਮ ਕਿਆ ਥਾ ਅਰ ਮੇਰਾ ਨਾਉਂ ਕਿਆ ਥਾ ਤਾਂ ਫਿਰ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਕਵਲਨੈਨ ਤੇਰਾ ਨਾਉਂ ਸਙਾਚੰਦ ਥਾ ਅਰ ਹਮਾਰਾ ਨਾਉਂ ਨਿਰੰਕਾਰੀ ਥਾ ਤਬ ਕਵਲਨੈਨ ਕਹਿਆ ਤੁਮ ਓਹੀ ਨਿਰੰਕਾਰੀ ਹੋ ਅਬ ਤੁਮਾਰਾ ਨਾਉਂ ਕਿਆ ਹੈ ਤਾ ਫਿਰ ਗੁਰੂ ਨਾਨਕ ਜੀ ਕਹਿਆ ਹਮਾਰਾ ਨਾਉਂ ਨਾਨਕ ਨਿਰੰਕਾਰੀ ਹੈ ਤਬ ਰਾਜੇ ਕਵਲਨੈਨ ਪਰਦੱਖਣਾ ਕੀਆ

ਅਰ ਕਹਿਆ ਜੀ ਬਲਿਹਾਰ ਜਾਉਂ ਗੁਰੂ ਜੀ ਤੇਰੇ ਚਰਨਾਂ ਕੋ ਜਿਨ ਆਪਣੇ ਚੇਰੇ ਕਉ ਸਮਾਲ ਕਰੀ ਅਰ ਆਇ ਦਰਸ਼ਨ ਦੀਆ ਹਮਕੋ ਤੁਮ ਨਿਹਾਲ ਕੀਆ ਹਮਰੀ ਸ਼ਰਧਾ ਪੂਰੀ ਹੋਈ ਚਰਨਾਂ ਉੱਪਰ ਢਹਿ ਪਿਆ ਫੇਰ ਉਠਕਰ ਚਰਨ ਬੰਦਨਾਂ ਕਰੀ ਤਬ ਰਾਜੇ ਕਵਲਨੈਨ ਕਹਿਆ ਗੁਰੂ ਜੀ ਚਲੋ ਮੰਦਰਾਂ ਮੇਂ ਗੁਜ਼ਰਾਨ ਕਰੋ ਤਬ ਗੁਰੂ ਨਾਨਕ ਜੀ ਕਹਿਆ ਤੁਮ ਮੰਦਰਾਂ ਮੇਂ ਸ਼ੋਭਤੇ ਹੋ ਹਮ ਉਦਿਆਨ ਮੇਂ ਸ਼ੋਭਤੇ ਹੈਂ ਤਬ ਰਾਜੇ ਕਹਿਆ ਗੁਰੂ ਜੀ ਏਹ ਰਾਜ ਤੁਮਾਰਾ ਦੀਆ ਹੂਆ ਹੈ ਤੁਮ ਬੈਠ ਕਰ ਰਾਜ ਕਰੋ ਅਰ ਹਮ ਤੁਮਾਰੇ ਅੱਗੇ ਟਹਿਲ ਕਮਾਵਹਿੰ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਜੋ ਤੂ ਰਾਜ ਕਰਤਾ ਹੈਂ ਅਰ ਗ਼ਲਤਾਨ ਹੈਂ ਤੈਸਾ ਏਕ ਹਮਾਰਾ ਮਿਰਾਸੀ ਮਰਦਾਨਾ ਤਾਰ ਵਿੱਚ ਮਸਤ ਹੈ ਏਹ ਮਰਦਾਨਾ ਭੀ ਨਹੀਂ ਜਾਨਤਾ ਜੋ ਕੋਈ ਆਯਾ ਕਿ ਨਾਹੀਂ ਆਯਾ ਤਾਂ ਫਿਰ ਰਾਜੇ ਕਵਲਨੈਨ ਕਹਿਆ ਗੁਰੂ ਜੀ ਹਮਾਰਾ ਦੋਖ ਭੀ ਦੂਰ ਕਰੋ ਅਰ ਮੰਦਰਾਂ ਮੇਂ ਚਲੋ ਹਮਾਰੀ ਸ਼ਰਧਾ ਪੂਰੀ ਕਰੋ ਤਾਂ ਗੁਰੂ ਨਾਨਕ ਜੀ ਕਹਿਆ ਰਾਜਾ ਦੋਖ ਤੁਮਕੋ ਏਹੀ ਲਗਾ ਹੈ ਜੋ ਤੁਮ ਕਹਿਤੇ ਹੋ ਜੋ ਸਭੀ ਗੋਬਿੰਦ ਕੇ ਕੀਏ ਹੈਂ ਐਸਾ ਇੱਕ ਮੈਂ ਭੀ ਹੋਂ ਜੋ ਤੁਮ ਏਹ ਬਾਤ ਜਾਨਤੇ ਹੋ ਤਾਂ ਔਰ ਪਾਸ ਤੇ ਆਨ ਕਿਉਂ ਮਨਾਤੇ ਹੋ ਤਾਂ ਰਾਜੇ ਕਹਿਆ ਜੀ ਹਮ ਤੋ ਕਿਸੀ ਕੋ ਕਿਛੁ ਫ਼ਰਮਾਇਸ਼ ਨਾਹੀਂ ਕਰਤੇ ਅਰ ਕਿਸੀ ਪਰ ਜ਼ਾਬਤਾ ਨਾਹੀਂ ਕਰਤੇ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਰਾਜਾ ਕਵਲਨੈਨ ਅਸਾਂ ਸੁਧਰਸੈਣ ਨੂੰ ਤੁਸਾਂ ਸਭਨਾ ਉੱਪਰ ਸਰਦਾਰ ਕੀਤਾ ਹੈ ਅਤੇ ਹੋਰ ਜਿਤਨੇ ਰਾਜੇ ਹੈਨ ਸੋ ਸੱਭੇ ਉਸਦੇ ਸਲਾਮੀ ਕੀਤੇ ਹੈਨ ਤੁਸਾਡੇ ਜੀ ਵਿੱਚ ਕਿਆ ਆਂਵਦੀ ਹੈ ਤਾਂ ਰਾਜੇ ਕਵਲਨੈਨ ਕਹਿਆ ਜੀ ਈਹਾਂ ਤਾਂ ਪਰਮ ਸੁਖ ਹੈ ਹਮ ਤੁਮਾਰਾ ਕੀਆ ਸਿਰ ਪਰ ਮਾਨਿਆਂ ਪਰ ਹਮਾਰਾ ਦੋਖ ਦੂਰ ਕਰੋ ਤਾਂ ਗੁਰੂ ਨਾਨਕ ਜੀ ਕਹਿਆ ਰਾਜਾ ਤੇਰਾ ਦੋਖ ਦੂਰ ਕਰਨ ਵਾਸਤੇ ਸੱਤ ਹਜ਼ਾਰ ਜੋਜਨ ਆਏ ਹੈਂ ਤਾਂ ਬਾਲੇ ਆਖਿਆ ਗੁਰੂ ਜੀ ਜੋ ਤੁਸੀ ਆਖਦੇ ਹੋ ਸੋ ਰਾਜਾ ਮਾਨਤਾ ਹੈ ਫਿਰ ਅੱਗੇ ਕਿਆ ਬਾਤ ਹੈ ਜੋ ਰਾਜਾ ਕਹਿਤਾ ਹੈ ਸੋ ਤੁਸੀ ਭੀ ਮੰਨੋ ਤਾਂ ਫਿਰ ਗੁਰੂ ਨਾਨਕ ਜੀ ਕਹਿਆ ਕਹੁ ਰਾਜਾ ਅਬ ਤੂੰ ਕਿਆ ਕਹਿਤਾ ਹੈ ਤਾਂ ਰਾਜੇ ਕਹਿਆ ਜੀ ਮੇਰੇ ਮੰਦਰ ਪਵਿੱਤ੍ਰ ਕਰੋ ਤਾਂ ਗੁਰੂ ਨਾਨਕ ਜੀ ਕਹਿਆ ਭਲਾ ਰਾਜਾ ਜੀ ਚਲੋ ਰਾਜਾ ਅਤੇ ਗੁਰੂ ਨਾਨਕ ਅਤੇ ਬਾਲਾ ਅਤੇ ਮਰਦਾਨੇ ਨੂੰ ਲੈਕਰ ਮੰਦਰ ਵਿੱਚ ਆਯਾ ਗੁਰੂ ਨਾਨਕ ਜੀ ਦੇਖੇ ਤਾਂ ਨਗਰ ਸੱਭੋ ਧਰਮਾਤਮਾ ਹੈ ਰਾਜੇ ਜਨਕ ਦੇ ਬਚਨ ਪਾਇਕੇ ਫਿਰ ਰਾਜੇ ਕਵਲਨੈਨ ਗੁਰੂ ਨਾਨਕ ਜੀ ਨੂੰ ਪੰਦ੍ਹਾਂ ਮਹੀਨੇ ਰੱਖਿਆ ਫਿਰ ਵਿਦਾ ਹੋਏ ਤਾਂ ਰਾਜੇ ਕਹਿਆ ਜੀ ਏਹ ਰਾਜ ਕਿਸੀ ਕੋ ਅਪਣੇ ਹੱਥੀਂ ਕਰਦੇਉ ਅਰ ਮੈਂ ਤੁਮਾਰੇ ਸਾਥ ਚਲਤਾ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਤੁਮ ਰਾਜ ਜੋਗ ਗ੍ਰਿਹਿ ਭੀਤਰ ਬੈਠੇ ਕਮਾਵਹੁ ਤਾਂ ਗੁਰੂ ਨਾਨਕ ਜੀ ਨਗਰ ਤੇ ਬਾਹਿਰ ਨਿਕਲ ਖੜੇ ਹੋਏ ਤਾਂ ਰਾਜੇ ਪ੍ਰਦੱਖਣਾ ਕੀਆ ਪਰਦੱਖਣਾ ਦੇਕਰ ਚਰਨ ਉਪਰ ਢਹ ਪੜਾ ਫੇਰ ਡੰਡੌਤ ਕਰੀ ਅਰ ਬੇਨਤੀ ਕਰੀ ਗੁਰੂ ਜੀ ਆਦਿ ਅੰਤ ਤੁਮਾਰਾ ਹੀ ਧਯਾਨ ਹੋਵੇ ਤਾਂ ਗੁਰੂ ਨਾਨਕ ਕਹਿਆ ਤੁਮ ਸਦਾ ਹੀ ਅਡੋਲ ਰਹੋਗੇ ਫੇਰ ਗੁਰੂ ਨਾਨਕ ਸੁਮੇਰ ਪਰਬਤ ਨੂੰ ਚਲੇ ਤਾਂ ਮਰਦਾਨੇ

ਅਰਦਾਸ ਕੀਤੀ ਗੁਰੂ ਜੀ ਤੈਂ ਸੱਭਾ ਧਰਤੀ ਦੇਖੀ ਏਡੀਆਂ ਜਾਗਾਂ ਪਰ ਜੀ ਤੁਰਕ ਆਖਦੇ ਹੈਨ ਮੱਕੇ ਕੀ ਜ਼ਯਾਰਤ ਦਾ ਬਹੁਤ ਫ਼ਾਇਦਾ ਹੈ ਜੀ ਓਹ ਮੱਕਾ ਕਿਤ ਵੱਲ ਹੈ ਮੈਨੂੰ ਓਹ ਭੀ ਜ਼ਯਾਰਤ ਕਰਾਵੇਂਗੇ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਓਹ ਤਾਂ ਪੱਛਮ ਤੇ ਹੈ ਪਰ ਗੁਰੂ ਜੀ ਆਖਿਆ ਭਾਈ ਬਾਲਾ ਚਲੋ ਪਹਿਲੇ ਮਰਦਾਨੇ ਨੂੰ ਮੱਕਾ ਦੇਖਾਈਐ ਕਿਉਂ ਜੇ ਵਾਸ਼ਨਾ ਫੇਰ ਜਨਮ ਲੈ ਆਂਵਦੀ ਹੈ ਅਤੇ ਸ਼ਰੀਰ ਦਾ ਵਸਾਹ ਕੋਈ ਨਾਹੀਂ ਨਹੀਂ ਤਾਂ ਉਧਰ ਭੀ ਜਾਣਾ ਹੈ ਪਰ ਮਰਦਾਨੇ ਕੀ ਵਾਸ਼ਨਾ ਉਠੀ ਹੈ ਅਬ ਹੀ ਇਸਕੋ ਜ਼ਯਾਰਤ ਮਨ ਕੀ ਚਾਲ ਸੋਂ ਕਰਾਈਐ ਤਾਂ ਮੈਂ ਆਖਿਆ ਜੀ ਤੁਸਾਡੀ ਰਜ਼ਾਇ ਬੋਲਹੁ ਭਾਈ ਜੀ ਵਾਹਿਗੁਰੂ ॥

## ਸਾਖੀ ਹੋਰ ਚਲੀ

ਜਦ ਗੁਰੂ ਨਾਨਕ ਜੀ ਭਾਈ ਲਾਲੋ ਪਾਸੋਂ ਚੱਲੇ ਸੇ ਉਤ੍ਰਾਖੰਡ ਦੀ ਉਦਾਸੀ ਕੋ ਤਾਂ ਏਕ ਮਹੀਨਾ ਕਸ਼ਮੀਰ ਰਹੇ ਫੇਰ ਬੰਗਾਲੇ ਵਿਚ ਦੇ ਅਸਰਾਪੁਰ ਦੀ ਵਲਾਇਤ ਦਿਨੀਂ ਪੰਦ੍ਰੀਂ ਗਏ ਕੌਡੇ ਪਾਸ ਦਿਨ ਸੱਤ ਰਹੇ ਅੱਗੇ ਮਹੀਨੇ ਡੇਕ ਨੂੰ ਬਿਸ਼ੰਭਰ ਪੁਰ ਗਏ ਦੁਇ ਵਰ੍ਹੇ ਤੇ ਸੱਤ ਮਹੀਨੇ ਸਾਲਸ ਰਾਇ ਪਾਸ ਰਹੇ ਅੱਗੇ ਦਿਨ ਵੀਹ ਪਉਣ ਅਹਾਰੀ ਚਲੇ ਬਿਸਹਿਰ ਦੇਸ਼ ਗਏ ਇੱਕ ਮਹੀਨਾ ਸੁਧਰਸੈਣ ਪਾਸ ਰਹੇ ਫੇਰ ਉੱਨੀ ਮਹੀਨੇ ਮਧਰਬੈਣ ਪਾਸ ਰਹੇ ਫੇਰ ਦੇਵਗੰਧਾਰ ਨੂੰ ਜਾਂਦੇ ਦਿਨ ਸੱਤ੍ਰ ਰਹੇ ਨਉਂ ਮਹੀਨੇ ਦੇਵਲੂਤ ਪਾਸ ਰਹੇ ਫੇਰ ਪਸਰ ਨਾਮਾ ਸ਼ਹਿਰ ਨੂੰ ਚਲੇ ਤ੍ਰੈ ਮਹੀਨੇ ਜਾਂਦਿਆਂ ਲੱਗੇ ਫੇਰ ਇਕ ਮਹੀਨਾ ਵਣਮਾਣੂਆਂ ਪਾਸ ਰਹੇ ਫੇਰ ਸੁਵਰਨ ਪੁਰ ਚਲੇ ਸੱਤ ਮਹੀਨੇ ਤੇ ਤੇਰਾਂ ਦਿਨ ਜਾਂਦਿਆਂ ਲੱਗੇ ਫੇਰ ਪੰਦ੍ਰਾਂ ਮਹੀਨੇ ਕਵਲਨੈਨ ਪਾਸ ਰਹੇ ਇਤਨੀ ਮੁੱਦਤ ਗੁਜ਼ਰੀ ਸੀ ਵਰ੍ਹੇ ਛਿਹ ਅਤੇ ਮਹੀਨੇ ਸੱਤ ਦਿਨ ਵੀਹ ਜੋ ਮਰਦਾਨੇ ਨੂੰ ਗੁਰੂ ਨਾਨਕ ਜੀ ਆਖਿਆ ਮਰਦਾਨਾ ਕੀ ਡਿੱਠਾ ਲੋੜਦਾ ਹੈਂ ਅਤੇ ਆਰਬਲਾ ਗੁਰੂ ਬਾਬੇ ਦੀ ਵਰ੍ਹਿਆਂ ਪਉਣਿਆਂ ਉਣਤਾਲੀਆਂ ਦੀ ਆਹੀ ਅਤੇ ਦਾਹੜੀ ਗੁਰੂ ਜੀ ਦੀ ਹੱਛੀ ਚਾਪਵਾਸਾ ਹੈਸੀ ਮਸਤਕ ਪਰ ਲਾਲੀ ਜੋਤ ਨਿਰੰਕਾਰ ਦੀ ਜਾਂ ਏਹ ਗੱਲ ਮਰਦਾਨੇ ਥੋਂ ਪੁੱਛੀ ਸੀ ਹੱਸਕੇ ਤਾਂ ਮਰਦਾਨੇ ਆਖਿਆ ਗੁਰੂ ਜੀ ਤੁਰਕ ਤਾਰੀਫ਼ ਬਹੁਤ ਕਰਦੇ ਹੈਨ ਭਲਾ ਓਹ ਭੀ ਦੇਖਾਊ ਤਾਂ ਭਲਾ ਹੈ ਤਾਂ ਗੁਰੂ ਨਾਨਕ ਕਹਿਆ ਮਰਦਾਨਾ ਓਹ ਤਾਂ ਕਿਧਰੇ ਪਰੇ ਦੂਰ ਰਹਿਆ ਹੈ ਅਤੇ ਮਰਦਾਨਾ ਹਿੰਦੂਆਂ ਨੂੰ ਜਾਣ ਭੀ ਨਾਹੀਂ ਦੇਂਦੇ ਤਾਂ ਮਰਦਾਨੇ ਆਖਿਆ ਜੀ ਕੀ ਬਹਾਨੇ ਕਰਦੇ ਹੋ ਕੁਛ ਨਾਹੀਂ ਦੂਰ ਤੁਸਾਡੀ ਤਾਂ ਇਕ ਪਲਕ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਇੱਥੋਂ ਅਢਾਈ ਹਜ਼ਾਰ ਜੋਜਨ ਕੋਹਾਂ ਹੈ ਤਾਂ ਮਰਦਾਨੇ ਆਖਿਆ ਜੀ ਤੁਸਾਡੀ ਤਾਂ ਅਢਾਈ ਪਲਕਾਂ ਹੈਨ ਅਤੇ ਤੂੰ ਜੋ ਕਹਿੰਦਾ ਹੈਂ ਜੋ ਹਿੰਦੂਆਂ ਨੂੰ ਨਾਹੀਂ ਜਾਣ ਦੇਂਦੇ ਸੋ ਤੈਨੂੰ ਕੌਣ ਮਨਹ ਕਰਦਾ ਹੈ ਤਾਂ ਗੁਰੂ ਨਾਨਕ ਆਖਿਆ ਭਲਾ ਮਰਦਾਨਾ ਤੇਰਾ ਆਖਿਆ ਅਸਾਂ ਥੋਂ ਫੇਰਿਆ ਨਾਹੀਂ ਜਾਂਦਾ ਅਸਾਂ ਤਾਂ ਪਹਿਲੇ ਸੁਮੇਰ ਨੂੰ ਲੈ ਜਾਣਾ ਸੀ ਪਰ ਤੈਨੂੰ ਉਧਰੇ ਹੀ ਲੈ ਚੱਲੀਐ॥

## ਅਥ ਪਾਕਨਾਵਾਂ ਸਾਖੀ ਮੱਕੇ ਮਦੀਨੇ ਕੀ ਲਿਖਯਤੇ

ਨਸੀਹਤ ਨਾਮਾ ਬਾਬੇ ਨਾਨਕ ਜੀ ਕਾ ਸ਼ਾਹ ਸ਼ਰਫ਼ ਤੇ ਕਾਜ਼ੀ ਰੁਕਨ ਦੀਨ ਨਾਲ ਹੋਯਾ ਰਾਗਤਿਲੰਗਮਹਲਾ ੧ ॥ ਗੁਜ਼ਸ਼ਤਹ ਰਾ ਸਲਵਾਤ ॥ ਅਵਤਾਰ ਪੈਕੰਬਰਾ ਹਮ ਬਿਲਕੁਲ ਸਫ਼ਾਤ॥੧ ॥ ਰਹਾਉ॥ ਏਕੋ ਏਕੁ ਖ਼ੁਦਾਇ ਹੈ ਹੈਵਾਨ ਨਬਾਤ ॥ ਬੇਚੂਨ ਬੇਚਗੂਨ ਹੈ ਤਿਸ ਜਨਮ ਮਰਨ ਨ ਜ਼ਾਤਿ ॥ ੧ ॥ ਹੋਇ ਖ਼ਉਫ਼ ਖ਼ੁਦਾਇ ਦਾ ਮੁਖਹੁ ਅਲਾਏ ਤਾਕ॥ਲਾਇਲਾ ਇੱਲਿੱਲਾ ਗੋਬਿੰਦ ਨਾਨਕ ਖ਼ਲਫ਼ਅਲੁ॥੧॥ਘਰ ਰਿਸਾਲਿਆਂਦੇ ਗਾਵਣਾ ॥ ਬਾਬੇ ਨਾਨਕ ਜੀ ਤਮਾਮਆਲਮ ਤਾਰਨੇ ਕੇ ਨਮਿੱਤ ਭੇਖ ਉਦਾਸੀ ਕਾ ਧਰ ਕਰ ਸਭ ਧਰਤੀ ਕਾ ਸੈਲ ਕੀਆ ਅਤੇ ਸਭਨਾਂ ਠਉਰਾਂ ਵਿਖੇ ਆਪਣੇ ਆਸਣ ਮੁਕਾਮ ਥਾਪੇ ਇਕ ਦਿਨ ਸ਼ਹਿਰ ਬਿਦਰ ਦੱਖਣ ਦਿਸ਼ਾ ਅੰਦਰ ਬਾਬਾ ਨਾਨਕ ਬੈਠਾ ਸੀ ਤਾਂ ਹਾਜੀ ਮੱਕੇ ਕੀ ਹੱਜ ਕਉ ਚਲੇ ਆਸਨ ਤਾਂ ਮਰਦਾਨੇ ਰਬਾਬੀ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਹਾਜੀ ਮੱਕੇ ਮਦੀਨੇ ਕੀ ਹੱਜ ਕਉ ਚਲੇ ਹੈਨ ਕਿਉਂਜੇ ਮੱਕਾ ਮਦੀਨਾ ਖ਼ੁਦਾਇ ਦਾ ਘਰ ਹੈ ਜੋ ਕੋਈ ਮੱਕੇ ਮਦੀਨੇ ਕਾ ਹੱਜ ਕਰਦਾ ਹੈਸੋ ਖ਼ੁਦਾਇ ਵੱਲ ਆਂਵਦਾ ਹੈ ਜੇ ਹੁਕਮ ਹੋਵੇ ਤਾਂ ਹਉਂ ਭੀ ਮੱਕੇ ਮਦੀਨੇ ਕੀ ਹੱਜ ਕਰ ਆਵਾਂ ਤਾਂ ਬਾਬਾ ਨਾਨਕ ਬੋਲਿਆ ਜੋ ਮਰਦਾਨਾ ਮੱਕਾ ਮਦੀਨਾ ਇਸ ਦੇਹ ਅੰਦਰ ਹੈ ਮਿਹਰ ਆਂਵਦੀ ਹੈ ਤਾਂ ਘਰ ਹੀ ਬੈਠਾ ਮੱਕੇ ਮਦੀਨੇ ਦਾ ਹੱਜ ਕਰਦਾ ਹੈਂ ਅਤੇ ਬਜ਼ੁਰਗਵਾਰ ਦਾਨਸ਼ਵੰਦ ਸਦੀਂਦਾ ਹੈਂ ਤਾਂ ਬਾਬੇ ਨਾਨਕ ਸ਼ਲੋਕ ਬੋਲਿਆ ॥

ਸ਼ਲੋਕ॥ ਮੁਕਾਮ ਮੱਕਾ ਮਨ ਮਦੀਨਾ ਸਿਰ ਮੁਸਲਾ ਮਸਤਕ ਮਸੀਤ ॥ ਨਕਕਬਰ ਬਾਜ਼ੂਵਾਰਾਨਾ ਇਮਾਮ॥ ਕਲਮਾ ਮਾਲਾ ਕੁਰਾਨਾ ਜਬਾਨ ॥ ਤਮਾਮ ਅੰਗ ਸੀਹਰਫ਼ ਕਾਇਦਾ ਅਲਫ਼ ਬੇ ਪਛਾਣ॥ ਰੂਹ ਅਜਾਇਸ ਕੰਮ ਬਕਾਦਾਦ॥ਨੈਨ ਨਬੀ ਕਰਨ ਕਾਬਾ ਹੱਥ ਹਜ਼ਰਤ ਪੈਰ ਰਸੂਲ ॥ ਨਾਨਕ ਐਸਾ ਅਮਲ ਜੋ ਕਰੈ ਸੋ ਦਰਗਹ ਪਵੈ ਕਬੂਲ ॥ ੧ ॥

ਜਾਂ ਏਹ ਬਚਨ ਬਾਬੇ ਬੋਲਿਆ ਤਾਂ ਮਰਦਾਨਾ ਵਿਸਮਾਦ ਹੋਇਕਰ ਚੁਪ ਕਰ ਰਹਿਆ ਤਾਂ ਫੇਰ ਬਾਬਾ ਬੋਲਿਆ ਮਰਦਾਨਿਆਂ ਜੋ ਇਹ ਆਦਮੀ ਆਪਣਾ ਅੰਦਰ ਸੋਧੇ ਅਤੇ ਆਪਨੂੰ ਪਛਾਣੈ ਤਾਂ ਇਹ ਹੈ ਸਭ ਕੁਛ ਪਰ ਏਹ ਦੁਨੀਆ ਦੇ ਲਾਲਚ ਭੁੱਲਾ ਫਿਰਦਾ ਹੈ ਆਪਣਾਆਪ ਭੁਲਾਇ ਦਿੱਤਾ ਹੈਸ ਮਿਰਗ ਕੀ ਨਾਭ ਵਿੱਚ ਕਸਤੂਰੀ ਹੈ ਅਤੇ ਝਾੜਾਂ ਨੂੰ ਸੁੰਘਦਾ ਫਿਰਦਾ ਹੈ ਤਾਂ ਫੇਰ ਮਰਦਾਨੇ ਅਰਦਾਸ ਕੀਤੀ ਜੀ ਸੱਚੇ ਪਾਤਿਸ਼ਾਹ ਜੋ ਤੇਰੇ ਦਿਲ ਆਂਵਦੀ ਹੈ ਸੋਈ ਕਰਹੁ ਜੀ ਤਾਂ ਫੇਰ ਬਾਬਾ ਬੋਲਿਆ ਜੋ ਮਰਦਾਨਾ ਤੂੰ ਭੀ ਸਚ ਆਖਦਾ ਹੈਂ ਜੋ ਕੋਈ ਫ਼ਕੀਰਾਂ ਨੂੰ ਦੇਸ ਪਰਦੇਸ ਦੇਖਣਾ ਭਲਾ ਹੈ ਅਸੀ ਭੀ ਮੱਕਾ ਮਦੀਨਾ ਦੇਖਾਂਗੇ ਅਤੇ ਇਕ ਦੁਇ ਸੁਖ਼ਨ ਕਾਜ਼ੀ ਰੁਕਨਦੀਨ ਨਾਲ ਮਜ਼ਹਬ ਦੇ ਭੀ ਕਰਨੇ ਹੈਨ ਤਾਂ ਇਕ ਦਿਨ ਬਾਬਾ ਜੀ ਅਤੇ ਮਰਦਾਨਾ ਮੱਕੇ ਕੀ ਹੱਜ ਕਉ ਉਠ ਚਲੇ ਜਾਂ ਦੂਜੀ ਮਜ਼ਲ ਗਏ ਤਾਂ ਚਾਰ ਹਾਜੀ ਅਰ ਇਕ ਫ਼ਕੀਰ ਸ਼ਾਹ ਸ਼ਰਫ਼ ਰਾਹ ਵਿੱਚ

ਇਨਾਂ ਨੂੰ ਮਿਲੇ ਤਾ ਸ਼ਾਹਸ਼ਰਫ਼ ਦੇਖਕੇ ਫ਼ਕੀਰੀ ਦੀਆਪੇਂਵਦਾ ਵੱਲੋਂਹੈਰਾਨ ਹੋਇ ਗਿਆ ਤਾਂ ਹਾਜੀਆਂ ਨੂੰ ਕਹਿਣੇ ਲਗੇ ਜੇ ਤੁਸੀ ਖੜੇ ਹੋਵਹੁ ਤਾਂ ਇਸਫ਼ਕੀਰ ਪਾਸੋਂ ਫ਼ਕੀਰੀ ਦਾ ਸੁਵਾਲ ਕਰਦੇ ਹਾਂ ਜੋ ਇਸ ਫ਼ਕੀਰੀ ਦਾ ਜਬਾਬ ਦਰੁਸਤ ਦਿੱਤਾ ਤਾਂ ਕਾਮਲ ਫ਼ਕੀਰ ਹੈ ਅਤੇ ਜੇਇਸ ਫ਼ਕੀਰੀ ਦਾ ਜਬਾਬ ਦਰੁਸਤ ਨ ਦਿੱਤਾ ਇਸਦੇ ਬਸਤ੍ਰ ਕਿਸਬ ਫ਼ਕੀਰੀ ਦੀ ਸੱਭੋਖੋਹ ਲਵਾਂਗੇ ਤਾਂ ਸ਼ਾਹਸ਼ਰਫ਼ ਬਾਬੇ ਨਾਨਕ ਪਾਸ ਆਯਾ ਆਇਕਰਕਹਿਣੇ ਲਗਾ ਅਰੇਭਾਈਤੁਮ ਕੌਣ ਹੋਤੇ ਹੋ ਤਾਂ ਬਾਬਾ ਬੋਲਿਆ ਸੁਨ ਅਹਿਲ ਦਰਵੇਸ਼ਾ ਅਵਾਰ ਪੁਛਣਾਫ਼ਕੀਰ ਕੋ ਤਕਸੀਰ ਹੈ ਕਿਸ ਵਾਸਤੇ ਜੋ ਫ਼ਕੀਰ ਦੁਨੀਆ ਕੋਲੋਂ ਨਾਉਮੈਦ ਹੈ ਤਾਂ ਸ਼ਾਹਸ਼ਰਫ਼ ਹੈਰਾਨ ਹੋਕੇਚੁਪ ਕਰ ਰਹਿਆ ਤਾਂ ਸ਼ਾਹ ਸ਼ਰਫ਼ ਮਨ ਵਿਚ ਕਹਤਾ ਕਿ ਹੇ ਭਾਈ ਏਹਫ਼ਕੀਰੀ ਦੇ ਫ਼ਿਰਕੇ ਵਿਚ ਕਾਮਲ ਹੈ ਜਿਸਨੇ ਐਸਾ ਜਬਾਬ ਫ਼ਕੀਰੀ ਦਾ ਦਿੱਤਾ ਹੈ ਪਰ ਫੇਰ ਭੀ ਪੁਛਦੇਹਾਂ ਦੇਖਾਂ ਕਯਾ ਕਹੇਗਾ ॥

ਸੁਆਲ ਸ਼ਾਹਸ਼ਰਫ਼ ॥ ਅੱਵਲ ਫ਼ਕੀਰੀ ਅੱਵਲ ਸ਼ੁਮਾਰਾ ਮੇ ਪੁਰਸਮ ਈਂ ਸੁਖ਼ਨ ਰਾ ਜਵਾਬ ਬਿਦਿਹ ਦਰਵੇਸ਼ਾਅੱਵਲੇ ਫ਼ਕੀਰੀ ਚੀਸ੍ਤ ਆਖ਼ਰ ਫ਼ਕੀਰੀ ਚੀਸ੍ਤ ਖ਼ਾਨਾ ਫ਼ਕੀਰੀ ਚੀਸ੍ਤ ਕੁਲਦ ਫ਼ਕੀਰੀ ਚੀਸ੍ਤ ਕਦੀਲ ਫ਼ਕੀਰੀ ਚੀਸਤ ਮਕਬਰੇ ਫ਼ਕੀਰੀਚੀਸ੍ਤ ਗੰਜ ਫ਼ਕੀਰੀ ਚੀਸਤ ਰੇਸ਼ਮ ਫ਼ਕੀਰੀ ਚੀਸਤ ਖ਼ਿਰਕਾ ਫ਼ਕੀਰੀ ਚੀਸਤ ਕਫ਼ਨੀ ਫ਼ਕੀਰੀ ਚੀਸਤ ਫਹੋੜੀਫ਼ਕੀਰੀ ਚੀਸਤ ਜਮਾ ਫ਼ਕੀਰੀ ਚੀਸਤ ਵਸਲਾ ਫ਼ਕੀਰੀ ਚੀਸ੍ਤ ਸੇਲੀ ਫ਼ਕੀਰੀ ਚੀਸਤ ਕਿਸ਼ਤੀ ਫ਼ਕੀਰੀਚੀਸਤ ਮੁਤਕਾ ਫ਼ਕੀਰੀ ਚੀਸਤ ਹਰਇਕ ਸਵਾਲ ਰਾ ਜਾਬਬ ਬਿਦਿਹੰਦ ਆਂ ਕਾਮਲ ਫ਼ਕੀਰੀਅਸਤ ਵ ਇਲਾ ਨਾ ਕਾਮਲੇ ਫ਼ਕੀਰੀ ਅਸਤ ਕਿ ਜਬਾਬਰਾ ਫ਼ਕੀਰੀ ਨ ਦਿਹੰਦ॥੧॥ ਜਬਾਬ ਨਾਨਕ ਸ਼ਾਹ॥ਅੱਵਲ ਫ਼ਕੀਰੀ ਫ਼ਨਾਹ ਅਸਤ ਆਖ਼ਰ ਫ਼ਕੀਰੀ ਬਕਾ ਅਸਤਖ਼ਾਨਾ ਫ਼ਕੀਰੀ ਮੁਸਲਮ ਅਸਤ ਕੁਲਦ ਫ਼ਕੀਰੀ ਖ਼ਾਮੋਸ਼ੀਅਸਤ ਕਦੀਲ ਫ਼ਕੀਰੀ ਅਜਦੀਵ ਬੰਦਗੀ ਅਸਤ ਮਕਬਰੇ ਫ਼ਕੀਰੀ ਹਲੀਮੀ ਅਸਤ ਗੰਜ ਫ਼ਕੀਰੀ ਪਾਇ ਬੋਸੀ ਅਸਤ ਤਰੀਕੀ ਫ਼ਕੀਰੀਬਿਦਾਰੀਅਸਤ ਸੋਜਨ ਫ਼ਕੀਰੀ ਅਕਲ ਅਸਤ ਰੇਸ਼ਮ ਫ਼ਕੀਰੀ ਦੀਦਾਰ ਅਸਤ ਲੁਕਮਾ ਫ਼ਕੀਰੀ ਸਬੂਰੀ ਅਸਤ ਖ਼ਿਰਕਾ ਫ਼ਕੀਰੀ ਰਾਸਤੀ ਅਸਤ ਕਫ਼ਨੀ ਫ਼ਕੀਰੀ ਜ਼ਿੰਦਾ ਮੁਰਦਾ ਅਸਤ ਧੂਆਂ ਫ਼ਕੀਰੀ ਮਨਿੰਦ ਪਸੁ ਖ਼ੁਰਦ ਹਕਾਕ ਅਸਤ ਫਹੋੜੀ ਫ਼ਕੀਰੀ ਖ਼ਾਕਰੋਬੀ ਅਸਤ ਜਾਮਾ ਫ਼ਕੀਰੀ ਹਰ ਕਿ ਆਇਦ ਆਰਾਮ ਰਾ ਹਾਸਲ ਕੁਨਦ ਵ ਕੁਸ਼ਾਦ ਅਸਤ ਸੇਲੀ ਫ਼ਕੀਰੀ ਬਰਦਾ ਪੇਸ਼ ਮੁਰਸ਼ਦਾ ਅਸਤ ਕਿਸ਼ਤੀ ਫ਼ਕੀਰੀ ਰੋਇ ਗਰਦਾ ਅਜਰ ਜਹਾਨ ਵਸਲਾ ਫ਼ਕੀਰੀ ਜਬਾਨ ਸੈਫ਼ ਸਾਹਿਬ ਕਰਾਮਾਤ ਅਸਤ ਦਰ ਮਿਹਰ ਵ ਕਹਿਰ ਪੁਰ ਮਾਮੂਰ ਅਸਤ ਮੁਤਕੀ ਫ਼ਕੀਰੀ ਮਨ ਬਸਤਾ ਕਾਸਾ ਨਸ਼ੀਨੀ ਅਸਤ ਅਗਰ ਕਸੇ ਬਈਂ ਤਰੀਕਾ ਅਮਲ ਕੁਨੰਦ ਆਂ ਕਾਮਲ ਫ਼ਕੀਰੀ ਅਸਤ ਵਇਲਾ ਨਾਲੁ ਕਸੇ ਫ਼ਕੀਰੀਅਸਤ ਫ਼ਕੀਰੀ ਰਾ ਚਿ ਦਾਨਦ ਰਾਹ ਫ਼ਕੀਰੀਰਾਗੁਮ ਕਰਦਾ ਅਸ੍ਤ॥ ਤਬਫੇਰ ਸ਼ਾਹਸ਼ਰਫ਼ ਪੁੱਛਯਾਜੋ ਸਵਾਲਕੁਜਾਮਨੀ ਕੁਜਾਮਨੀ ਜਵਾਬ ਯਾਮਨੀਯਾਮਨੀਤਾਂਫੇਰ ਸ਼ਾਹ ਸ਼ਰਫ਼ ਪੁੱਛਯਾ ਚਿ ਹਸਤ ਮਨੀ ਜਵਾਬਤਾਂ ਬਾਬੇਆਖਿਆ

ਬਗੋ ਨਾਨਕ ਏਕ ਧਨੀ ਏਕ ਧਨੀ ਤਾਂ ਫੇਰ ਸ਼ਾਹਸ਼ਰਫ਼ ਪੁੱਛਿਆ ਸੁਆਲ ਸ਼ੁਮਾ ਮੇ ਪੁਰਸਮ ਅਹਿਲ ਜਬਾਬਗੋਦਰਵੇਸ਼ਾ ਬਿਦਹੰਦ ਕੁਲਹ ਸ਼ੁਮਾ ਚਿ ਮਜ਼ਹਬ ਅਸ੍ਤ॥ ਜਵਾਬ ਨਾਨਕ ਸ਼ਾਹ
ਜੋ ਮਨੂਆ ਮੂੰਡੇ ਤਬ ਮੂੰਡ ਮੂੰਡਾਏ॥ ਬਿਨ ਮਨ ਮੂੰਡੇ ਜੁਗਤ ਨ ਪਾਏ॥ ਮੂੰਡਕਾਟ ਗੁਰ ਆਗੇ ਧਰੈ॥ ਮਨ ਮਤ ਤਿਆਗ ਗੁਰਮਤ ਲੈ ਤਰੈ॥ ਮੂੰਡ ਮੂੰਡਾਏ ਹੋਇ ਸਭ ਰੇਨਾ॥ ਸੋ ਬੈਰਾਗੀ ਪਰਖੈ ਗੁਰ ਬੈਨਾ॥ ਮੂੰਡ ਮੁੰਡਾਏ ਕੀਏਹ ਗਤ ਭਾਈ॥ ਕੋਵਿਰਲਾ ਗੁਰਮੁਖ ਮੂੰਡ ਮੁੰਡਾਈ॥ ਸੁਆਦਿ ਸਨੇਹ ਮਮਤਾ ਸਭ ਤਜੀਐਂ॥ ਤਉ ਨਾਨਕ ਕੁ ਇਹ ਬਿਧਿ ਕੁਲਹ ਪਹਿਰੀਐਂ॥ ੩॥ ਤਾਂ ਫੇਰ ਸ਼ਾਹ ਸ਼ਰਫ਼ ਪੁੱਛਿਆ ਸ਼ੁਮਾ ਮੇ ਪੁਰਸਮ ਅਹਿਲ ਜਵਾਬ ਬਗੋ ਦਰਵੇਸ਼ਾ ਖ਼ਿਰਕਾ ਸ਼ੁਮਾ ਚਿ ਮਾ ਜਵਾਬ ਅਸਤ॥ ਜਵਾਬ ਨਾਨਕ ਸ਼ਾਹ
ਪੀਰ ਮਤਿ ਮੁਰੀਦ ਰਹਨੰ॥ ਖਫਨੀ ਟੋਪੀ ਮਨ ਸਬਦ ਗਹਨੰ॥ ਬਹੁਤਾ ਦਰੀਆਉ ਕੀਏ ਬਰੇਤੀ॥ ਸਹਜਿ ਘਹਿ ਬੈਠ ਤਹਾਂਸਿਖਿਆ ਦੇਤੀ॥ ਹਰਖ ਸੋਗ ਕੀਨਾ ਅਸਾਰੰ॥ ਪਹਰ ਖਫਨੀ ਦੁਸਵਾ ਬਿਦਾਰੰ॥ ਸੁਨ ਘਰਿ ਲੇ ਵਸਤੀ ਬਸਾਈ॥ ਤਉ ਖਫਨੀ ਟੋਪੀ ਕੀ ਜੁਗਤ ਪਾਈ॥ ਕੁਟੰਬ ਛੋਡ ਹੂਆ ਇਕੇਲਾ॥ ਪਹਿਰ ਖਫਨੀ ਨਾਨਕ ਭਇਆ ਸੁਹੇਲਾ॥ ੪॥ ਤਾਂ ਫੇਰ ਸ਼ਾਹ ਸ਼ਰਫ਼ ਪੁੱਛਿਆ ਸੁਆਲ ਮੇ ਤੁਰਾ ਪੁਰਸਮ ਜਵਾਬ ਬੁਗੋ ਅਹਿਲ ਦਰਵੇਸ਼ਾ ਕੁਪੀਨ ਸ਼ੁਮਾ ਚਿ ਮਜ਼ਬ ਅਸਤ॥ ਜਵਾਬ ਨਾਨਕ ਸ਼ਾਹ
ਗੁਰ ਸਬਦ ਦੀਖਿਆ ਮਨ ਸਹਜਿ ਗਹਨੰ॥ ਪੰਜ ਇੰਦ੍ਰੀਆਂ ਦ੍ਰਿੜ ਅਟਿਲ ਰਹਨੰ॥ ਦ੍ਰਿਸਟਿ ਬੰਧ ਭਰਮਾ ਠਹਿਰਾਨੰ॥ ਦਸਵੇ ਦੁਵਾਰਤਲਾ ਚੜਾਨੰ॥ ਅਠਸਠ ਹਟ ਤਾੜ ਕਰਨੰ॥ ਬਿਲੰਦ ਮਤਿ ਗੁਰ ਹਿਰੀ ਚੋਟੰ॥ ਇਹ ਬਿਧਿ ਨਾਨਕ ਪਹਿਰ ਬੋਲੰਗੋਟੰ॥ ੫॥ ਤਾਂ ਫੇਰ ਸ਼ਾਹ ਸ਼ਰਫ਼ ਪੁੱਛਿਆ ਸੁਆਲ ਤੁਰਾ ਮੇ ਪੁਰਸਮ ਜਵਾਬ ਬਗੋ ਅਹਿਲ ਦਰਵੇਸ਼ਾ ਪਾਪੋਸ਼ ਤੁਰਾ ਚਿ ਮਜ਼ਹਬ ਅਸਤ ਬਿਦਹੰਦ॥ ਜਵਾਬ ਨਾਨਕ ਸ਼ਾਹ
ਸਰਬ ਗਿਆਨ ਮਹਿ ਨਿਸਰੀਤੰ॥ ਪਾਵਕ ਪਵਣ ਜਾਤ ਮਨ ਕੀਤੰ॥ ਧਰਨਤਰਵਰ ਕੀ ਰਹਤੰ ਰਹਨੰ॥ ਕਾਟਨ ਮੋਦਨਾ ਮਨ ਮਾਹਿ ਮਹਨੰ॥ ਦਰੀਆਉ ਮੈਲਾਰੀ ਤਬ ਕਰੀ ਆਢੀ॥ ਭਾਉ ਭਗਤਿ ਕਰਿ ਲੀਉ ਸਾਖੀ॥ ਇਹੁ ਮਤਿ ਮਥ ਕਰ ਰਹੋ ਪਿਨਹਨੰ॥ ਤਜ ਪਾਪੋਸ਼ ਬ੍ਰਹਮ ਹੋਇ ਰਹਨੰ॥ ਬਿਨ ਬ੍ਰਹਮ ਚੀਨੇ ਪਾਪੋਸ਼ ਤਿਆਗੈ॥ ਕਹੁ ਨਾਨਕ ਉਹ ਤਿੜਾ ਲਾਗੈ॥ ੬॥ ਫਕਰ ਕਹਾਵੈ ਬਾਂਧੈ ਦੁਆਰ॥ ਮਾਇਆ ਸੰਗ ਕਰੇ ਪਾਸਾਰ॥ ਫਕਰ ਕਹਾਵੈ ਪਕੜੇ ਲਾਠੀ॥ ਉਹ ਫਕਰ ਨਾਹੀਂ ਅਮਰ ਕਾ ਸਾਥੀ॥ ਫਕਰ ਕਹਾਵੈ ਪਹਿਰੈ ਪੈਜਾਰ॥ ਉਹ ਕੀ ਜਾਣੈ ਫਕੀਰੀ ਕੀ ਸਾਰ॥ ਫਕਰ ਕਹਾਵੈ ਪਕੜੇ ਕਾਸਾ॥ ਟੂਕ ਪਕੜ ਕੀ ਬੰਧੇ ਆਸਾ॥ ਫਕਰ ਕਹਾਵੈ ਕਪੜੇ ਹਿਢਾਵੈ॥ ਉਹ ਫਕੀਰੀ ਗ੍ਰਿਸ ਮਾਹਿ ਸਮਾਵੈ॥ ਫਕਰ ਕਹਾਵੈ ਕਮਰ ਤਲਵਾਰ॥ ਫਕੀਰ ਨਾਹੀ ਉਹ ਮਨਸਬਦਾਰ॥ ਫਕਰ ਹੋਇ ਸੁਖਆਸਨ ਚੜੈ॥ ਤਾਂ ਕਉ ਅਸਮਾਨ ਤੂਟ ਨਾਹੀ ਪੜੈ

॥ਫਕਰ ਕਹਾਵੈ ਸਿਰ ਦਸਤਾਰੁ॥ ਉਹੁ ਫਕਰ ਹਰ ਹਰਿਫ ਮੈ ਖੁਆਰ ॥ਫਕਰ ਕਹਾਵੈ ਚੜ੍ਹੈ ਤੁਰੰਗ ॥ ਸਰਗਰਦਾਨ ਮਾਇਆ ਕੇ ਸੰਗ॥ ਫਕਰ ਕਹਾਵੈ ਕਰੈ ਸੁਆਲ ॥ ਮਹਾਂ ਜੰਜਾਲੀ ਸਦਾ ਜੰਜਾਲ ॥ ਫਕਰ ਕਾ ਮੁਸਾਫਰ ਪਾਨੀ ਪਉਣ ॥ ਦਲ ਦਲਤਾਰ ਮਤਾ ਆਵਾਗਵਣ ॥ ਇਤਨਿਆਂ ਫਕੀਰਾਂ ਥੀ ਗਿਰਹੀ ਭਲਾ ॥ ਨਾਨਕ ਖੈਰ ਕਮਾਵੈ ਸਫਲਿਉ ਫਲਾ॥ ਤਾਂ ਫੇਰ ਸ਼ਾਹ ਸ਼ਰਫ਼ ਸੁਆਲ ਕੀਤਾ ਕਿ ਹੇ ਬਾਬਾਨਾਨਕ ਜੀਏਹ ਜੋ ਫ਼ਕੀਰੀ ਕੇ ਬਸਤ੍ਰ ਪਹਿਰਤੇ ਹੈਨ ਅਰ ਫ਼ਕੀਰੀ ਕਾ ਭੇਖ ਕਰਕੇ ਆਪ ਕਉ ਬਡਾ ਕਹਾਵਤੇ ਹੈਨ ਸੋਤਉ ਇਸ ਤਰਹ ਫ਼ਕੀਰੀ ਹਾਸਲ ਨ ਹੋਈ ਨ ਗ੍ਰਿਹੀ ਨ ਉਦਾਸੀ ਕੁਰਾਹੀ ਰਹਜ਼ਾਪਰ ਏਕ ਅਵਰ ਹਮਾਰੇ ਮਨ ਮਹਿ ਬਾਤ ਰਹੀਐ ਜੋ ਜੇਤੇ ਬਸਤ੍ਰ ਫ਼ਕੀਰੀ ਕੇ ਹੈਨ ਤਿਨਕੀ ਸਭ ਖ਼ਾਸੀਅੱਤ ਕਹੀਐ ਜੀ ਜੇ ਹਮਾਰੀ ਨਿਸ਼ਾ ਹੋਵੈ ਤਾਂ ਬਾਬੇ ਆਖਿਆ ਸੁਣਹੁ ਸ਼ਾਹ ਸ਼ਰਫ਼ ਫ਼ਕੀਰ ਪਹਿਲਾ ਫ਼ਕੀਰੀ ਅੰਦਰ ਚਾਹੀਐ ਫ਼ਕੀਰੀ ਐਸੀ ਹੈ ਭਾਵੇਂ ਗ੍ਰਹਸਤ ਮਹਿ ਰਹੈ ਭਾਵੇਂ ਉਦਾਸੀ ਮਹਿ ਹੋਵੇ ਅਰ ਫ਼ਕੀਰ ਹੋਵੇ ਅਤੇ ਅਮਲ ਗ੍ਰਿਸਤੀਆਂ ਕੇ ਕਰੇ ਅਰ ਲਿਬਾਸ ਫ਼ਕੀਰੀ ਕਾ ਕਰੇ ਮੁੰਡ ਮੁਡਾਵਣਾ ਅਰ ਟੋਪੀ ਕਫ਼ਣੀ ਲੰਗੋਟੀ ਪਹਿਰਣੀ ਤਬ ਇਸਕੇ ਬਸਤ੍ਰ ਤੋ ਬਹ ਕਰ ਉਠਤੇ ਹੈਂ ਅਰ ਕਹਿਤੇ ਹੈਨ ਜੋ ਹੇ ਹੈਵਾਨ ਖ਼ੁਦਾਇਦੇ ਤੂੰ ਜੁ ਅਸਾਨੂੰ ਪਹਿਦਾਰ ਹੈਂ ਸੋ ਤੂੰ ਕਜ਼ੋਂ ਪਹਿਰਦਾ ਹੈਂ ਅਰ ਜਿਸਕੇ ਅਸੀ ਬਸਤ੍ਰ ਹਾਂ ਜੇ ਉਨਾਂ ਹੀ ਜੈਸਾ ਹੋਵੇਂ ਤਾਂ ਤੂੰ ਅਸਾਨੂੰ ਪਹਿਰ ਤਬ ਟੋਪੀ ਬੋਲੀ ਸੁਣਹੁ ਹੈਵਾਨ ਖ਼ੁਦਾਇ ਦੇ ਬੰਦੇ ਟੋਪੀ ਪਹਿਰਣੀ ਅਰ ਸਿਰ ਮੁਡਾਵਣਾ ਜੋ ਹੈ ਸੋ ਬਾਲਕਿਆਂ ਕਾ ਕਾਮ ਹੈ ਜੇ ਬਾਲਕ ਕੀ ਭਾਂਤ ਮਨ ਹੋਵੇ ਤਾਂ ਮੈਨੂੰ ਪਹਿਰ ਅਤੇ ਸਿਆਨਾ ਹੋਵੇਂ ਤਾਂ ਨਾ ਪਹਿਰ ਸਿਰ ਅਜ਼ਾਬ ਚੜ੍ਹੀਗਾ ਅਰ ਬਹੁੜ ਕਫ਼ਨੀ ਬੋਲੀ ਜੁ ਵੇ ਬੰਦੇ ਖ਼ੁਦਾਇ ਦੇ ਤੂੰ ਜੋ ਮੈਨੂੰ ਪਹਿਰਦਾ ਹੈਂ ਸੋ ਕਿਉਂ ਪਹਿਰਦਾ ਹੈਂ ਜੋ ਮੈਂ ਕਫ਼ਨੀ ਹਾਂ ਸੋ ਮੁਰਦੇ ਦਾ ਪਹਿਰਨਾ ਹਾਂ ਜੇ ਜੀਂਵਦਿਆਂ ਮੋਇ ਰਹੇਂ ਤਾਂ ਮੈਨੂੰ ਪਹਿਰ ਅਤੇ ਜੇ ਕੋਈ ਦੁਨੀਆਂ ਦੀ ਹਿਰਸ ਮਨ ਵਿੱਚ ਹਈ ਤਾਂ ਮੈਨੂੰ ਨਾ ਪਹਿਰ ਗ੍ਰਿਹਸਤ ਹੀ ਵਿੱਚ ਰਹੁ ਬਹੁੜੋ ਪਹੋੜੀ ਬੋਲੀ ਸੁਣਹੁ ਵੇ ਬੰਦੇ ਖ਼ੁਦਾਇ ਦੇ ਤੂੰ ਜੋ ਮੈਨੂੰ ਹੱਥ ਲੈਂਦਾ ਹੈਂ ਸੋ ਕਿਉਂ ਲੈਂਦਾ ਹੈਂ ਮੈਂ ਜੋ ਫਹੋੜੀ ਹਾਂ ਸੋ ਮਿਸਲ ਗੁੱਦੜ ਦੀ ਹਾਂ ਜੋ ਗੁੱਦੜ ਦੀ ਭਾਂਤ ਹੋਇ ਰਹੇਂ ਅਤੇ ਧੂਏਂ ਦੀ ਸੁਆਹ ਨਾਲ ਮਿਲ ਰਹੇਂ ਬੁਰਾ ਭਲਾ ਸਭ ਹੂੰਝ ਸੁਟੇਂ ਤਾਂ ਤੂੰ ਮੈਨੂੰ ਹੱਥ ਫੜ ਨਾਹੀਂ ਤਾਂ ਮਤ ਫੜ ਤਾਂ ਫੇਰ ਧੂਆਂ ਬੋਲਿਆ ਜੋ ਵੇ ਬੰਦੇ ਖ਼ੁਦਾਇ ਦੇ ਤੂੰ ਮਤ ਜਲਾਇ ਜੇ ਤੂੰ ਆਪਣੇ ਪੰਜ ਹਵਾਸ ਪਹਿਲੇ ਜਲਾਏਂ ਤਾਂ ਮੈਨੂੰ ਜਲਾਇ ਨਹੀਂ ਤਾਂ ਮਤ ਜਲਾਇ ਜਿਉਂ ਕਰ ਮੈਂ ਦਿਨ ਰਾਤ ਜਲਦਾ ਰਹਿੰਦਾ ਹਾਂ ਜੋ ਈਵੇਂ ਜਲੇ ਵਾਂਗੂੰ ਅਤੇ ਖ਼ੁਦਾਇ ਵਲ ਹੋਵਹਿੰ ਤਾਂ ਮੈਨੂੰ ਜਲਾਇ ਨਹੀਂ ਤਾਂ ਮਤ ਜਲਾਇ ਮੇਰੇ ਹੀ ਵਾਂਗੂੰ ਸੁਆਹ ਦੀ ਢੇਰੀ ਹੋਇ ਰਹੁ ਤਾਂ ਫੇਰ ਡਿੱਬੀ ਬੋਲੀ ਜੇ ਮੀਆਂ ਵੇ ਬੰਦੇ ਖ਼ੁਦਾਇ ਦੇ ਮੈਨੂੰ ਜੋ ਹੱਥ ਲੈਂਦਾ ਹੈਂ ਸੋ ਕਿਉਂ ਲੈਂਦਾ ਹੈਂ ਹੋਰਨਾਂ ਭਾਂਡਿਆਂ ਦੇ ਮੂੰਹ ਸਿੱਧੇ ਹੈਨ ਅਤੇ ਮੇਰਾ ਮੂੰਹ ਅਪੁੱਠਾ ਹੈਈ ਜੇ ਲੋਕ ਜਹਾਨ ਦੇਸ਼ ਨਾਲੋ ਮੂੰਹ ਅਪੁੱਠਾ ਕਰ ਰੱਖੇਂ ਤਾਂ ਮੈਨੂੰ ਹੱਥ ਲੈ ਨਹੀਂ ਤਾਂ ਮਤ ਮੇਰੇ ਨਜ਼ੀਕ ਆਵੇ

ਤਾਂ ਫੇਰ ਸੇਲੀ ਬੋਲੀ ਅਵੇ ਬੰਦੇ ਖ਼ੁਦਾਇ ਦੇ ਮੈਂ ਬੰਧਨ ਬਰ ਦੇਂਦਾ ਹਾਂ ਜੇ ਮੈਨੂੰ ਗਲ ਰਖਦਾ ਹੈਂ ਤਾਂ ਪਹਿਲੇ ਮੁਰਸ਼ਦ ਦੇ ਅੱਗੇ ਬਰਦਾ ਹੋਇ ਰਹੁ ਜਿਧਰ ਤੈਨੂੰ ਚਿਤੇ ਤਿਧਰ ਹੀ ਤੂੰ ਜਾਹ ਅਰ ਉਜ਼ਰ ਨ ਆਣ ਤਾਂ ਤੂੰ ਮੈਨੂੰ ਗਲ ਪਾਇ ਨਹੀਂ ਤਾਂ ਮਤ ਗਲ ਪਾਇ ਫੇਰ ਪਊਏ ਬੋਲੇ ਵੇ ਬੰਦੇ ਖ਼ੁਦਾਇ ਦੇ ਅਸੀ ਸੰਗਲ ਬੰਦੀਵਾਨਾਂ ਦੇ ਹਾਂ ਜੇ ਅਸਾਂਨੂੰ ਪੈਰੀਂ ਪਾਇ ਅਤੇ ਪਾਇਆ ਲੋੜੇਂ ਤਾਂ ਆਪਣੀ ਦਉੜ ਦਲੀਲ ਦੁਨੀਆਂ ਦੀ ਵਰਜ ਰਖ ਦਰ ਦਰ ਖ਼ੁਆਰ ਨ ਹੋਂਦਾ ਫਿਰ ਖ਼ੁਦਾਇ ਵਲ ਆਉ ਆਸਣ ਦ੍ਰਿੜ ਕਰ ਏਹ ਤਾਂ ਫ਼ਕੀਰੀ ਦੇ ਬਸਤ੍ਰ ਬੋਲੇ ਬਹੁੜ ਫਕੀਰੀ ਕਾ ਕਿਆ ਰਾਹ ਹੈ ਜੋ ਏਕ ਬਾਰ ਘਰ ਤਿਆਗ ਨਿਕਲੇ ਫਿਰ ਘਰ ਘਰ ਹੱਥ ਅੱਡੇ ਨਾਹੀਂ ਜਾਇ ਸਬਰ ਕਰ ਗੋਸ਼ਾ ਪਕੜ ਕਰ ਬਹਿ ਰਹੇ ਅਤੇ ਰੱਬ ਵੱਲ ਧਿਆਨ ਲਾਇ ਇਕੇ ਤਾਂ ਦਮ ਨਿਕਲ ਦੋ ਗਿਆ ਇਕੇ ਤਾਂ ਖ਼ੁਦਾਇ ਆਇ ਮਿਲਿਆ ਫਿਰ ਜਿਸ ਦੁਨੀ ਨੂੰ ਤਰਕ ਨਿਕਲੇ ਅਤੇ ਫਿਰ ਉਸ ਦੁਨੀਆਂ ਦਿਆ ਲੋਕਾਂ ਅੱਗੇ ਟੁਕੜੇ ਮੰਗਣ ਲਗਾ ਤਾਂ ਖ਼ੁਦਾਇ ਨਾਲੋਂ ਫਿਰਿਆ ਜ਼ਰਦ ਰੋਇ ਹੋਯਾ ਕਿਸੇ ਮਜਲਸ ਪਹੁਤਾ ਜੇ ਅਵੇਹੀ ਫ਼ਕੀਰੀ ਕਮਾਵੇ ਤਾਂ ਘਰ ਹੀ ਭਲਾ ਹੈ ਜੇ ਖ਼ੁਦਾਇ ਦੇ ਰਾਹ ਚਲੇ ਅਤੇ ਦੁਨੀਆ ਨਾਲੋਂ ਸੁਰਖ਼ਰੂ ਹੋਵੇ ਜਦ ਕਦ ਖ਼ੁਦਾਇ ਦੇ ਫ਼ਕੀਰ ਆਖ ਗਏ ਹੈਨ ਜਿਸ ਅੰਦਰ ਫ਼ਕੀਰੀ ਕੀਤੀ ਸੋ ਫ਼ਕੀਰ ਹੋਯਾ ਖ਼ੁਦਾਇ ਨੂੰ ਪਹੁਤਾ ਅਤੇ ਜਿਸ ਨ ਕੀਤੀ ਸੋ ਸ੍ਵਾਂਗੀ ਹੋਯਾ ਜੈਸੇ ਭਗਤੀਆ ਜੋਗੀ ਕਾ ਸ੍ਵਾਂਗ ਕਰ ਆਂਵਦਾ ਹੈ ਉਹ ਜਾਣੀਤਾ ਹੈ ਜੋ ਜੋਗੀ ਹੀ ਹੈ ਪਰ ਉਸਦੇ ਲੱਛਣ ਜ਼ਾਹਰ ਹੋਂਦੇ ਹੈਨ ਤਾਂ ਸਭ ਕੋਈ ਆਖਦਾ ਹੈ ਜੋ ਭੰਡ ਭਗਤੀਆ ਸ੍ਵਾਂਗੀ ਹੈ ਤੇ ਭੇਖ ਜੋਗੀ ਕਾ ਕੀਤਾ ਹੈ ਤਿਉਂ ਹੀ ਸਿੱਧ ਹੋਵੇ ਪੀਰ ਹੋਵੇ ਸੰਤ ਹੋਵੇ ਮਹਾਂ ਪੁਰਖ ਭਗਤ ਹੋਵੇ ਜੇ ਫ਼ਕੀਰੀ ਦਾਵੇ ਹੋਇ ਰਹੇ ਤਾਂ ਸੱਚੀ ਫ਼ਕੀਰੀ, ਨਾਹੀਂ ਤਾਂ ਝੂਠੀ ਫ਼ਕੀਰੀ ਦੀਨ ਦੁਨੀਆਂ ਵੱਲੋਂ ਗਿਆ ਪਰ ਇਹ ਗੱਲ ਹੈ ਜੋ ਬੰਦੇ ਦੇ ਹੱਥ ਕੁਛ ਨਾਹੀਂ ਜਿਸਹਿ ਦੇਹ ਤਿਸਹਿ ਮਉਲਾ॥

ਸ਼ਲੋਕ॥ ਗਲਾ ਵਾਤ ਨਾ ਜੋਗੀਆ ਪੈਰੀ ਜੋਗਨ ਪੰਧ॥ ਤਿਥੈ ਅਕਲ ਨਾ ਅਪੜੈ ਜਿਥੈ
ਪਿਰੀਆਂ ਦੀ ਸੰਧ॥

ਤਾਂ ਫੇਰ ਸ਼ਾਹ ਸ਼ਰਫ਼ ਆਖਿਆ ਵਾਹ ਵਾਹ ਬਾਨਾ ਨਾਨਕ ਜੀ ਵਾਹ ਵਾਹ ਅਤੇ ਤੇਰੀ ਫ਼ਕੀਰੀ ਨੂੰ ਵਾਹ ਵਾਹ ਖ਼ੁਦਾਇ ਨੂੰ ਜਿਸਦੀਆਂ ਏਹ ਵਡਿਆਈਆਂ ਹੈਨ ਫ਼ਕੀਰੀ ਇਸਦਾ ਨਾਉਂ ਹੈ ਜੋ ਬਾਬੇ ਨਾਨਕ ਜੀ ਤੁਧ ਕੀਤੀ ਹੈ ਅਤੇ ਜੀ ਗੁਰਿਆਈ ਭੀ ਤੇਰੇ ਹੀ ਨਾਇ ਅਤੇ ਤੇਰੇ ਹੀ ਲਾਇਕ ਹੈ ਅਰ ਜ਼ੁਹਦ ਉਸਦਾ ਨਾਉਂ ਹੈ ਜੋ ਸ਼ੇਖ਼ ਫਰੀਦ ਕੀਤੀ ਹੈ ਪੀਰੀ ਓਹੀ ਹੈ ਜੋ ਖ਼ੁਵਾਜੇ ਮੋਨਦੀਨ ਚਿਸ਼ਤੀ ਕੀਤੀ ਹੈ ਅਤੇ ਪਾਤਿਸ਼ਾਹੀ ਓਹੀ ਹੈ ਜੋ ਰਸਾਤਲ ਪਨਾਹ ਕੀਤੀ ਹੈ ਅਦਲ ਉਸਦਾ ਨਾਉਂ ਹੈ ਜੋ ਉਮਰ ਖ਼ਿਤਾਬ ਕੀਤਾ ਹੈ ਅਤੇ ਭਗਤ ਓਹੀ ਹੈ ਜੋ ਕਬੀਰ ਭਗਤ ਕੀਤੀ ਹੈ ਜੋਗ ਓਹੀ ਹੈ ਜੋ ਗੋਰਖਨਾਥ ਕੀਤਾ ਹੈ ਤਿਆਗ ਓਹੀ ਹੈ ਜੋ ਰਾਜੇ ਭਰਥਰੀ ਅਤੇ ਗੋਪੀਚੰਦ ਕੀਤਾ ਹੈ ਤਪ ਓਹੀ ਹੈ ਜੋ ਰਾਜੇ ਜਨਕ ਕੀਆ ਹੈ ਸੰਨਿਆਸ ਓਹੀ ਹੈ ਜੋ ਦੇਵਦੱਤ ਕੀਆ ਹੈ ਜਤ ਓਹੀ ਹੈ ਜੋ ਲਛਮਣ ਕੀਆਂ ਹੈ ਜ਼ੋਰ ਓਹੀ ਹੈ ਜੋ ਹਣਵੰਤ ਬੀਰ ਕਰਾ ਹੈ ਜੁੱਧ ਓਹੀ ਹੈ ਜੋ

ਦਹਿਸਰ ਕੀਆ ਹੈ ਬਿਓਗ ਓਹੀ ਹੈ ਜੋ ਰਾਮਚੰਦ ਕੀਆ ਹੈ ਹਠ ਓਹੀ ਹੈ ਜੋ ਧਰੂਹ ਭਗਤ ਕੀਆ ਹੈ ਸਤ ਓਹੀ ਹੈ ਜੋ ਸੀਤਾ ਕੀਆ ਹੈ ਗ੍ਰਿਸਤ ਓਹੀ ਹੈ ਜੋ ਬਾਵੇ ਆਦਮ ਕੀਆ ਹੈ ਇਤਨੀਆਂ ਸਿਫ਼ਤਾਂ ਜਾਂ ਸ਼ਾਹਸ਼ਰਫ਼ ਕੀਤੀਆਂ ਤਾਂ ਫੇਰ ਬੈਰਾਗ ਵਿਚ ਹੋਇ ਗਿਆ ਤਾਂ ਸ਼ਬਦ ਬੋਲਿਆ॥

ਰਾਗ ਧਨਾਸਰੀ ੧ ॥ ਚਕੜੀ ॥ ਨਿਤ ਪੁਛਹੁ ਪੰਡਤ ਜੋਤਕੀ॥ ਪੀਆ ਕਬਹੂੰ ਮਿਲਾਵਾ ਹੋਇ ਸੀ ॥ ਮਿਲ ਦਰਦ ਵਿਛੋੜਾ ਖੋਇ ਸੀ ॥ ੧ ॥ ਤਪ ਰਹੀਅਸੁ ਮਾਏ ਜੀਉ ਬਲੇ ॥ ਮੈਂ ਕੰਤ ਨ ਵੇਖਿਆ ਨੈਨ ਭਰੇ ॥ ੧ ॥ ਰਹਾਉ ॥ ਨਿਤ ਕਾਂਗ ਉਡਾਰਹੁ ਬਨ ਰਹੇ॥ ਨਿਸ ਤਾਰੇ ਗਣਤੀ ਨਸਵੇ ॥ ਜਿਵ ਲਵੈ ਬਬੀਹਾ ਤਿਵੈ ਲਹੈ ॥ ੨ ॥ ਮੈਂ ਪੀਆ ਬਿਨੁ ਪਲੁ ਨ ਬਿਹਾਵੇ ॥ ਜਿਉ ਜਲ ਬਿਨ ਮੀਨ ਤੜਫੜਾਵਏ ॥ ਜਿਉ ਵਿਛੁੜੀ ਕੂੰਜ ਕੁਰ-ਲਾਵਏ ॥ ੩ ॥ ਸ਼ੇਖ਼ ਸ਼ਰਫ਼ ਸ਼ਰਫ਼ ਨ ਥੀਉ ਉਤਾਵਲਾ ॥ ਇਕ ਚੋਟ ਨ ਥੀਸਨ ਚਾਵਲਾ ॥ ਕਿਆ ਦਰਸ਼ਨ ਭੂਲਾ ਬਾਵਲਾ ॥ ੪ ॥ ਜਵਾਬ ਬਾਬਾ ਨਾਨਕ ਸ਼ਾਹ ਰਾਗ ਧਨਾਸਰੀ ਜਕੜੀ ॥ ਕਰ ਸਹਜਿ ਸੀਗਾਰ ਬਣਾਈਐ ॥ ਕਰ ਕਰਣੀ ਕਾਜਲ ਪਾਈਐ ॥ ਮਨ ਮਾਰਣੁ ਮਾਂਗ ਭਰਾਈਐ॥ ੧ ॥ ਇਉਂ ਕੰਤ ਮਿਲਾਵਾ ਹੋਇਸੀ ॥ ਪੁਛਹੁ ਪੰਡਤੁ ਸਿਆਣਾ ਜੋਇਸੀ ॥ ਸਹ ਦਰਦ ਵਿਛੋੜਾ ਖੋਇਸੀ ॥ ੧ ॥ ਰਹਾਉ ॥ ਸਹੁ ਮਿਲਿਆ ਤਪਤਿ ਬੁਝਾਈਐ ॥ ਦੇਖ ਦਰਸਨ ਨੈਨ ਅਘਾਈਐ ॥ ਸਹੁ ਮਹਲੀ ਸਦੁ ਬੁਲਾਈਐ ॥ ਜਾਂ ਭਾਣਾ ਤਾਂ ਗਲਿ ਲਾਈਐ ॥ ੨ ॥ ਕਿਉ ਕਾਂਗ ਉਡਾਰਉ ਬਨ ਰਹੋ ॥ ਕਿਉ ਤਾਰੇ ਗਿਣਤੀ ਦੁਖ ਸਹੋ ॥ ਪੀ ਬੂੰਦ ਬਬੀਹਾ ਚੁਪ ਗਹੋ ॥ ਜੇ ਬਿਛੁੜਿਆ ਹੋਵੇ ਗਮਦਹੋ ॥੩॥ ਕਹੈ ਨਾਨਕ ਤੂੰ ਸੁਣ ਬਾਵਲਾ ॥ ਸ਼ਾਹਸ਼ਰਫ਼ਨ ਥੀ ਉਤਾਵਲਾ ॥ ਕਿਉ ਦਬਾਂ ਦੇਵਹੁ ਚਾਵਲਾ ॥ ਕਾਹੇ ਭੂਲਾ ਫਿਰੈ ਉਤਾਵਲਾ ॥ ੪ ॥

ਜਾਂ ਬਾਬੇ ਜੀ ਇਹ ਜਬਾਬ ਸੁਆਲ ਸਬ ਕਾ ਦਿੱਤਾ ਤਾਂ ਸ਼ਾਹਸ਼ਰਫ਼ ਕੇ ਮਨ ਵਿਚ ਸੰਤੋਖ ਆਯਾ ਅਤੇ ਨਿਸ਼ਾ ਹੋਈਆਸੁ ਤਾਂ ਫਹਿ ਬਾਬੇ ਜੀ ਦੀ ਪੈਰੀਂ ਪਿਆ ਅਤੇ ਵਿਦਿਆ ਹੋਯਾ ਜਾਇਕਰ ਹਾਜੀਆਂ ਦੀ ਮਜਲਸ ਵਿਚ ਵੜਿਆ ਤਾਂ ਹਾਜੀਆਂ ਸ਼ਾਹਸ਼ਰਫ਼ ਨੂੰ ਪੁੱਛਿਆ ਕਹੁ ਸ਼ਾਹਸ਼ਰਫ਼ ਜੀ ਫ਼ਕੀਰ ਪਾਸੋਂ ਫ਼ਕੀਰੀ ਦਾ ਜਬਾਬ ਪੁੱਛਿਆ ਕਹੈ ਜੀ ਫ਼ਕੀਰ ਫ਼ਕੀਰੀ ਦੇ ਵਿੱਚ ਬਹੁਤ ਕਾਮਲ ਹੈ ਇਤਨੇ ਨੂੰ ਬਾਬਾ ਜੀ ਭੀ ਹਾਜੀਆਂ ਦੇ ਵਿਚ ਆਇ ਵੜਿਆ ਇੱਕਠੇ ਹੋਇ ਚਲੇ ਤਾਂ ਹਾਜੀਆਂ ਆਪਸ ਵਿਚ ਕਹਿਆ ਕਿ ਇਹ ਫ਼ਕੀਰ ਹਿੰਦੂ ਹੈ ਕਿ ਮੁਸਲਮਾਨ ਹੈ ਤਾਂ ਹਿਕਸ ਹਾਜੀ ਪੁੱਛਿਆ ਫ਼ਕੀਰ ਜੀ ਤੂੰ ਹਿੰਦੂ ਹੈਂ ਕਿ ਮੁਸਲਮਾਨ ਹੈਂ ਤਾਂ ਬਾਬੇ ਜੀ ਕਹਿਆ ਜੀ ਅਸੀ ਹਿੰਦੂ ਫ਼ਕੀਰ ਹਾਂ ਤਾਂ ਹਾਜੀਆਂ ਕਹਿਆ ਜੋ ਜੀ ਇਹ ਰਾਹ ਹਿੰਦੂਆਂ ਕਾ ਨਾਹੀਂ ਹਿੰਦੂਆਂ ਦੀ ਹੱਦ ਦੁਆਰਕਾ ਤੱਕ ਹੈ ਅੱਗੇ ਤੁਰਕਿਸਤਾਨ ਹੈ ਤਾਂ ਕਿਤਨੀ ਇਕ ਮੁੱਦਤ ਪਿੱਛੋਂ ਦੁਆਰਕਾ ਜਾਇ ਪਹੁਤੇ ਜਾਂ ਅੱਗੇ ਚਲੇ ਤਾਂ ਫੇਰ ਹਾਜੀਆਂ ਕਹਿਆ ਜੋ ਜੀ ਹਿੰਦੂ ਫ਼ਕੀਰ ਹੋਇ ਕਰ ਆਗੇ ਕਿਉਂ ਚਲੇ ਹੋ ਅੱਗੇ ਜੋ ਇਕ ਜਾਹਗਾਂ ਆਵੇਗੀ ਉਥੇ ਹਿੰਦੂਆਂ ਨੂੰ ਮਾਰ ਛਡਦੇ ਹੈਨ ਅਤੇ ਜਿਨਾਂ ਮੁਸਲਮਾਨਾਂ ਨਾਲ

ਹਿੰਦੂ ਜਾਂਦਾ ਹੈ ਉਨਾਂ ਨੂੰ ਭੀ ਉਥੋਂ ਦੇ ਹਾਜੀ ਬਜੇਗਾਰ ਕਰਦੇ ਹੈਨ ਤਾਂ ਫੇਰ ਬਾਬਾ ਬੋਲਿਆ ਜੋ ਜੀ ਜਿੱਥੇ ਓਹ ਜਾਹਗਾ ਆਵੇਗੀ ਤਿੱਥੇ ਅਸਾਂ ਨੂੰ ਛੱਡ ਜਾਇ ਆਹੋ ਅਸੀ ਆਪਨਾ ਆਪ ਬਚਾਇ ਲਵਾਂਗੇ ਤਾਂ ਫੇਰ ਹਾਜੀਆਂ ਕਹਿਆ ਜੋ ਜੀ ਤੁਸੀ ਅਸਾਡੇ ਨਾਲ ਨਾ ਆਵਹੁ ਤਾਂ ਬਾਬਾ ਜੀ ਉਥੇ ਹੀ ਬਹਿ ਰਹਿਆ ਅਤੇ ਕਹਿਣੇ ਲਗੇ ਮਰਦਾਨਿਆ ਇਨਾਂ ਹਾਜੀਆਂ ਤਾਈਂ ਜਾਣੇ ਦੇਹ ਜੇ ਅਸਾਡੇ ਨਸੀਬ ਹੱਜ ਕਾਬੇ ਦੀ ਹੈ ਤਾਂ ਅਸੀ ਭੀ ਜਾਂਹਿਗੇ ਮਰਦਾਨਿਆ ਏਹ ਰਾਹ ਐਸਾ ਹੈ ਜਿ ਮਿਹਰ ਮੁਹੱਬਤ ਖ਼ਿਦਮਤ ਕਰਦਿਆਂ ਜਾਈਐ ਤਾਂ ਫ਼ੈਜ਼ ਪਾਵੀਦਾ ਹੈ ਅਤੇ ਜੇ ਹੁੱਜਤ ਹਾਸਾ ਮਸਕਰੀ ਰੰਜ ਕਰਦਿਆਂ ਜਾਈਐ ਤਾਂ ਹਾਜੀ ਨਹੀਂ ਹੋਈਦਾ ਤਾਂ ਫੇਰ ਹਾਜੀਆਂ ਕਹਿਆ ਜੋ ਜੀ ਹਾਜੀ ਕਿਉਂਕਰ ਹੋਈਦਾ ਹੈ ਅਤੇ ਮੇਹਰ ਕਿਉਂ ਕਰ ਕਰੀਐ ਅਰ ਓਹ ਅਮਲ ਕਿਉਂ ਕਰ ਹੈਨ ਜਿਨਾਂ ਅਮਲਾਂ ਕਰ ਹੱਜ ਦਰੁਸਤ ਹੋਵੇ ਤਾਂ ਬਾਬੇ ਨਾਨਕ ਹੀ ਹਾਜ਼ੀਰ ਨਾਮਾ ਕੀਤਾ ॥

ਹਾਜ਼ਰਾਂ ਕਉ ਮਿਹਰ ਹੈ॥ ਗੈਰ ਹਾਜ਼ਰਾਂ ਕਉ ਕਹਿਰ ਹੈ॥ ਈਮਾਂਨ ਦੋਸਤ ਹੈ॥ ਬੇਈਮਾਨ ਕਾਫ਼ਰ ਹੈ ॥ ਗੁਮਾਨ ਲਾਨਤ ਹੈ ॥ ਪਸਗ਼ੈਬਤ ਕਾ ਮੁਹ ਕਾਲਾ ਹੈ ॥ ਦਿਆਨਤਦਾਰ ਸੁਰਖ਼ ਰੋਇ ਹੈ ॥ ਬੇਦਿਆਨਤ ਸਿਆਹ ਰੋਇ ਹੈ॥ ਅਕਿਰਤਘਣ ਜ਼ਰਦ ਰੋਇ ਹੈ॥ ਦਰੋਗ਼ ਦੋਜ਼ਖ਼ ਹੈ ॥ ਸਚ ਭਿਸਤ ਹੈ ॥ ਹਿਰਸੀ ਫ਼ਿਰਉਨ ਹੈ ॥ ਬੇਇ ਹਿਰਸੀ ਔਲੀਆ ਹੈ॥ ਇਲਮ ਹਲੀਮੀ ਹੈ॥ ਤਵਜਾ ਬਲੰਦੀ ਹੈ॥ ਫ਼ਕਰ ਸਬੂਰੀ ਹੈ॥ ਨਾ ਸਬੂਰੀ ਮਕਰੂਰ ਹੈ॥ ਜ਼ੋਰ ਜ਼ੁਲਮੁ ਹੈ॥ ਬੇਜ਼ੋਰ ਪਾਕ ਹੈ॥ ਦੂਆ ਦਉਲਤ ਹੈ ਬਦ ਦੁਆਉ ਕਹਿਰ ਹੈ॥ ਇਨਸਾਫ਼ ਸਾਫ਼ ਹੈ॥ ਚੋਰੀ ਲਾਲਚ ਹੈ॥ ਕਰਾਮਾਤ ਕੁਦਰਤਿ ਹੈ॥ ਰਾਹ ਪੀਰਾਂ ਹੈ॥ ਬੇਰਾਹ ਬੇਪੀਰਾਂ ਹੈ॥ ਦਰਦਵੰਦ ਦਰਵੇਸ਼ ਹੈ॥ ਬੇਦਰਦ ਕਸਾਈ ਹੈ॥ ਰੋਜ਼ੀ ਬਖ਼ਸ਼ ਰਹੀਮ ਹੈ॥ ਦੇਗ ਤੇਗ ਮਰਦਾਂ ਹੈ॥ ਅਦਲ ਪਾਤਿਸ਼ਾਹਾਂ ਹੈ॥ ਇਤਨਿਆਂ ਬੋਲਾਂ ਜੋ ਜਾਣੁ ਜਣਾਵੈ॥ ਤਉ ਨਾਨਕ ਦਾਨਸ਼ਵੰਦ ਕਹਾਵੈ॥ ੧॥

ਤਦ ਇਤਨਾਂ ਹਾਜ਼ਰ ਨਾਮਾ ਬਾਬੇ ਨਾਨਕ ਜੀ ਕਹਿਆ ਤਾ ਹਾਜੀ ਹੈਰਾਨ ਹੋਇ ਰਹੇ ਆਖਣ ਲਗੇ ਬਾਬਾ ਨਾਨਕ ਜੀ ਅਸੀ ਖ਼ੁਦਾਈਆਂ ਪਾਸੋਂ ਡਰਦੇ ਹਾਂ ਕਿਉਂ ਜੋ ਓਹ ਹੁੱਜਤੀ ਹੈਨ ਅਤੇ ਖੋਜੀ ਨਾਹੀਂ ਬਾਦੀ ਹੈਨ ਮੁਸਲਮਾਨੀ ਅਸਾਂ ਜਾਤੀ ਸੀ ਅਸਾਨੀ ਹੈ ਪਰ ਅਮਲ ਕਰਨੇ ਇਸਦੇ ਬਹੁਤ ਮੁਸ਼ਕਲ ਹੈਨ ਤਾ ਬਾਬਾ ਬਹਿ ਗਿਆ ਆਖਣ ਲਗਾ ਜੇ ਮਰਦਾਨਿਆ ਏਨਾਂ ਹਾਜੀਆਂ ਨੂੰ ਜਾਣ ਦੇਹ ਇਤਨੇ ਮੇਂ ਹਾਜੀ ਰਮਦੇ ਰਹੇ ਤਾਂ ਗੁਰੂ ਬਾਬੇ ਜੀ ਬਚਨ ਕੀਤਾ ਮਰਦਾਨਿਆ ਤੂੰ ਸ਼ਬਦ ਗਾਉਂ ਜੱਦਪਿ ਭੋਗ ਪਵੇਗਾ ਤਾਂ ਮੱਕੇ ਜਾ ਪਹੁਚੀਏਂਗੇ ਤਬ ਮਰਦਾਨਾ ਰਬਾਬੀ ਲਗਾ ਸ਼ਬਦ ਗਾਵਣ ਤਬ ਜੰਗਲ ਵਿੱਚ ਬਘਿਆੜ ਸ਼ੀਂਹ ਆਇ ਅਕੱਠੇ ਹੋਏ ਤਾਂ ਮਰਦਾਨਾ ਡਰ ਗਿਆ ਕਹਿਣ ਲਗਾ ਜੋ ਸੱਚੇ ਪਾਤਸ਼ਾਹ ਜੀ ਉਜਾੜੀ ਵਿੱਚ ਕਿਉਂ ਬੈਠੇ ਹੋ ਏਥੇ ਅਸਾਨੂੰ ਕੋਈ ਹੁਣੇ ਸ਼ੀਂਹ ਬਘਿਆੜ ਖਾਇ ਜਾਸੀ ਤਾਂ ਅਸੀ ਕੀ ਕਰਸਾਂ ਹੇ ਤਾਂ ਫੇਰ ਬਾਬਾ ਜੀ ਬੋਲਿਆ ਮਰਦਾਨਾ ਤੈਨੂੰ ਬਘਿਆੜ ਸ਼ੀਂਹ ਖਾਨਗੇ ਤਾਂ ਅਸੀ ਸੰਸਾਰ ਕਉ ਕਿਉਂਕਰ ਰੱਖਾਂਗੇ

ਅਸੀ ਤੇਰੀ ਹਰ ਕਿਤੇ ਥਾਂਇ ਰੱਖਿਆ ਕਹਦੇ ਹਾਂ ਪਰ ਤੈਨੂੰ ਅਸਾਡੀ ਪਰਤੀਤ ਨਾਹੀਂ ਆਂਵਦੀ ਤਾਂ ਮਰਦਾਨੇ ਅਰਦਾਸ ਕੀਤੀ ਜੋ ਜੀ ਅਸਾਨੂੰ ਤੁਸਾਡੀ ਪਰਤੀਤ ਹੋਵੇ ਨਾਹੀਂ ਤਾਂ ਤੁਸਾਡੇ ਨਾਲ ਕਿਉਂਕਰ ਫਿਰਾਂ ਜੋ ਤੁਸਾਡੀ ਪਰਤੀਤ ਹੈ ਤਾਂ ਤੁਸਾਡੇ ਪਿੱਛੇ ਲਗੇ ਫਿਰਦੇ ਹਾਂ ਤਾਂ ਮਰਦਾਨਾ ਸ਼ਬਦ ਗਾਵਣ ਲਗਾ ਗਾਂਵਦਿਆਂ ਗਾਂਵਦਿਆਂ ਜਾਂ ਤੀਸਰਾ ਪਹਿਰ ਹੋਇਆ ਤਾਂ ਮਰਦਾਨੇ ਭੋਗ ਸ਼ਬਦ ਕਾ ਪਾਇਆ ਅਰਦਾਸ ਕੀਤੀ ਜੋ ਸੱਚੇ ਪਾਤਸ਼ਾਹ ਬਚਨ ਸਾ ਜੋ ਸ਼ਬਦ ਕੇ ਭੋਗ ਪਉਂਦੇਹੀ ਮੱਕੇ ਜਾਇ ਪਹੁਚਾਂਗੇ ਤਾਂ ਬਾਬੇ ਨਾਨਕ ਜੀ ਆਖਿਆ ਜੋ ਮਰਦਾਨਿਆ ਉਠਕਰ ਵੇਖ ਲਹਿੰਦੇ ਧਰੋਂ ਜੋ ਕੀ ਉਹੀ ਹੈ ਜਾਂ ਉਠਕਰ ਮਰਦਾਨਾ ਦੇਖੇ ਤਾਂ ਕੀ ਦੇਖੇ ਜੋ ਮੱਕੇ ਦੇ ਮੁਨਾਰੇ ਅਤੇ ਬੁਰਜ ਦਿੱਸਨ ਲਗੇ ਹੈਨ ਤਾਂ ਮੱਕੇ ਦੇ ਨਜ਼ੀਕ ਆਇ ਪਹੁਚੇ ਹਾਂ ਅਤੇ ਨਸ਼ਾਨੀਆਂ ਮੱਕੇ ਦੀਆਂ ਦਿੱਸ ਆਂਵਦੀਆਂ ਹੈਨ ਤਾਂ ਮਰਦਾਨਾ ਬੋਲਿਆ ਜੀ ਸੱਚੇ ਪਾਤਸ਼ਾਹ ਅਸੀ ਮੱਕੇ ਆਇ ਪਹੁਚੇ ਹਾਂ ਤਾਂ ਮਰਦਾਨਾ ਬਹੁਤ ਖ਼ੁਸ਼ੀ ਹੋਇਆ ਆਖਿਓਸ ਗ਼ਰੀਬ ਨਿਵਾਜ਼ ਜਿਥੇ ਅਸੀ ਬੈਠੇ ਸਾਂ ਤਿੱਥੋਂ ਮੱਕਾ ਵਰ੍ਹੇ ਦਿਹਾਂ ਕਾ ਰਾਹ ਸੀ ਅਰ ਤੇਰੀ ਕੁਦਰਤ ਨਾਲ ਬੈਠਿਆਂ ਹੀ ਤ੍ਰਿਹੁੰ ਪਹਿਰਾਂ ਵਿੱਚ ਆਇ ਪਹੁਚੇ ਹਾਂ ਪਾਤਸ਼ਾਹ ਤੇਰੀ ਗਤਿ ਤੂਹੇਂ ਜਾਂਣ ਅਸੀ ਮਲਮੂਤ੍ਰ ਦੇਹੀ ਕੇ ਕੀਟ ਹਾਂ ਤਾਂ ਬਾਬਾ ਨਾਨਕ ਜੀ ਬੋਲਿਆ ਮਰਦਾਨਿਆਂ ਅਸਾਂ ਇਕ ਦੁਇ ਸੁਖ਼ਨ ਕਾਜ਼ੀ ਰੁਕਨਦੀਨ ਕਾਜ਼ੀ ਮੱਕੇ ਦੇ ਨਾਲ ਕਰਨੇ ਸਨ ਅਤੇ ਇਕ ਦੁਇ ਨਸੀਹਤਾਂ ਕਾਰੂ ਹਮੀ ਪਾਤਸ਼ਾਹ ਮਦੀਨੇ ਦਾ ਹੈ ਉਸ ਨਾਲ ਕਰਨੇ ਹੈਨ ਮਤ ਖ਼ੁਦਾਇ ਵਲ ਆਂਵਦਾ ਹੋਵੇ ਪਰ ਬਹੁਤ ਜ਼ਾਲਮ ਹੈ ਜੋ ਕੋਈ ਉਸਦੀ ਬੰਦ ਵਿੱਚ ਆਂਵਦਾ ਹੈ ਸੋ ਵਿਚ ਹੀ ਮਰਦਾ ਹੈ ਤਬ ਬਾਬਾ ਨਾਨਕ ਜੀ ਮੱਕੇ ਦੇ ਨਜ਼ਦੀਕ ਆਇਕੇ ਹਾਜੀਆਂ ਕਾ ਬਾਨਾ ਨੀਲਾ ਕੀਆ ਅਰ ਹੱਥ ਮਹਿ ਆਸਾ ਲੀਆ ਅਰ ਏਕ ਹੱਥ ਮਹਿ ਤਸਬੀ ਲਈ ਸਿਰ ਪਰ ਮੁਸਲਾ ਪਹਿਰਿਆ ਬਗ਼ਲ ਵਿੱਚ ਕਿਤਾਬ ਰੱਖੀ ਹਾਜੀ ਦਰਵੇਸ਼ ਹੋਇ ਕਰ ਜਾਇ ਮੱਕੇ ਦੀ ਹੱਜ ਕਉ ਹਾਜ਼ਰ ਭਏ ਤਬ ਮੱਕੇ ਮਸੀਤ ਵਿੱਚ ਬੈਠੇ ਲਗੇ ਸੂਰੇ ਕਲਾਮ ਦੀ ਸਿਫ਼ਤ ਕਰਨ ਗਾਵਣ ਲਗੇ ਦਿਨ ਗੁਜ਼ਰਾਨ ਕੀਆ ਅਰ ਰਾਤ ਕਉ ਉਸੀ ਮਸੀਤ ਵਿੱਚ ਪੈ ਸੁੱਤੇ ਅਤੇ ਮੱਕੇ ਵੱਲ ਪੈਰ ਕੀਤੇ ਅਤੇ ਸਿਰ ਉੱਤਰ ਦੀ ਵੱਲ ਕੀਤਾ ਜਾਂ ਪਹਿਰ ਡੇਢ ਰਾਤ ਰਹੀ ਤਾਂ ਮੁੱਲਾਂ ਜੀਵਣ ਮਸੀਤ ਕਾ ਝਾੜੂਕਸ਼ ਆਇਆ ਝਾੜੂ ਦੇਣ ਤਾਂ ਦੀਵਾ ਬਾਲ ਕਰ ਹਾਜੀ ਧਿਰੋਂ ਲਗਾ ਦੇਖਣ ਜਾਂ ਦੇਖੇ ਤਾਂ ਹੋਰ ਹਾਜੀ ਸੱਭੇ ਆਪੋ ਆਪਣੀ ਮੁਕਾਮੀ ਵੱਲ ਸੁੱਤੇ ਪਏ ਹੈਨ ਅਰ ਕੱਲ ਜੋ ਨਵਾਂ ਹਾਜੀ ਦਰਵੇਸ਼ ਆਇਆ ਹੈ ਸੋ ਬੇਤਰਹ ਕਿਬਲੇ ਵੱਲ ਲੱਤਾਂ ਕਰ ਸੁੱਤਾ ਹੈ ਤਾਂ ਜੀਵਣ ਮਨ ਵਿੱਚ ਗ਼ੁੱਸਾ ਖਾਧਾ ਜੋ ਏਹ ਮੋਮਨ ਹੈ ਕਿ ਮੁਨਾਫ਼ ਹੈ ਜੋ ਖ਼ੁਦਾਇ ਦੇ ਘਰ ਵੱਲ ਪੈਰ ਕਰ ਸੁੱਤਾ ਹੈ ਤਾਂ ਮੁੱਲਾਂ ਜੀਵਣ ਗ਼ੁੱਸਾ ਖਾਇਕਰ ਬਾਬੇ ਜੀ ਦੇ ਮਗਰ ਵਿੱਚ ਇੱਕ ਲੱਤ ਮਾਰੀ ਆਖਣ ਲਗਾ ਅਵੇ ਬੰਦੇ ਖ਼ੁਦਾਇ ਦੇ ਤੂੰ ਕਉਣ ਹੈਂ ਹਿੰਦੂ ਹੈਂ ਕਿ ਮੁਸਲਮਾਨ ਹੈਂ ਜੋ ਤੂ ਖ਼ੁਦਾਇ ਦੇ ਘਰ ਵੱਲ ਪੈਰ ਕਰ ਸੁੱਤਾ ਹੈਂ ਤਾਂ ਬਾਬੇ ਆਖਿਆ ਜੀ ਭੁੱਲਾ ਜੀ ਮੁੱਲਾਂ ਜੀ ਜੀਵਣ ਜੀ ਭੁੱਲੇ ਹਾਂ ਅਸੀ ਤਾਂ ਤੁਸੀ ਅਸਾਡੇ ਪੈਰ ਸਿੱਧੇ ਚਾਇ ਕਰ ਤਾਂ ਮੁੱਲਾਂ ਜੀਵਣ ਬਾਬੇ ਦੀਆਂ ਲੱਤਾਂ ਪਕੜ ਕਰ ਫੇਰ ਦਿੱਤੀਆਂ ਤਾਂ ਨਾਲੇ ਮੱਕੇ ਦਾ

ਮੁਖ ਫਿਰਿਆ ਤਾਂ ਮੁੱਲਾਂ ਜੀਵਣ ਵੇਖੇ ਤਾਂ ਅੱਗੇ ਪੂਰਬ ਦਿਸ਼ਾ ਮੂੰਹ ਥੀਂ ਹੁਣ ਫਿਰ ਕਰ ਉੱਤਰ ਦਿਸ਼ਾ ਹੋਇ ਖੜੋਤਾ ਹੈ ਤਾਂ ਮੁੱਲਾਂ ਜੀਵਣ ਅਤੇ ਹੋਰ ਹਾਜੀ ਜੋ ਮਸੀਤ ਵਿੱਚ ਸੇ ਸੋ ਸੱਭੇ ਹੈਰਾਨ ਹੋਇ ਗਏ ਤਾਂ ਮੁੱਲਾਂ ਜੀਵਣ ਤਾਜ਼ੀਆਨਾ ਪਕੜ ਕਰ ਮਾਰਨੇ ਉਠ ਜੁੱਟਾ ਅਤੇ ਹਾਜੀਆਂ ਨੂੰ ਆਖਣ ਲਗਾ ਯਾਰੋ ਹੁਣ ਕਿਆਮਤ ਦਾ ਦਉਰ ਨਜ਼ਦੀਕ ਆਯਾ ਹੈ ਅਤੇ ਯਾਰੋ ਏਹ ਕੋਈ ਅਉਲੀਆ ਹੈ ਅਰ ਅਲਹਿਦਾ ਹੈ ਇਸਦੀ ਕੀਮਤ ਕੋਈ ਨਾਹੀਂ ਪਾਇ ਸਕਦਾ ਏਹ ਇਸ ਜ਼ਮਾਨੇ ਦਾ ਕੋਈ ਵਲੀ ਪੈਦਾ ਹੋਯਾ ਹੈ ਤਾਂ ਬਾਬਾ ਉਠ ਖੜਾ ਹੋਯਾ ਅਰ ਉਠਕਰ ਉਜ਼ੂ ਕਰਨੇ ਲਗਾ ਅਤੇ ਕਿਬਲੇ ਵੱਲ ਖੜਾ ਹੋਯਾ ਅਰ ਸ਼ਬਦ ਰਾਗ ਬਸੰਤ ਵਿੱਚ ਅਲਾਪਿਆ ਤਾਂਦੂਹ ਚੇਤ੍ਰ ਕੇ ਦਿਨ ਸਨ ਅਰ ਜਿਤ ਮਉਸਮ ਬਾਬਾ ਹੱਜ ਕਾਬੇ ਕੀ ਜਾਇ ਪਹੁਤਾ ਸੀ ਤਬ ਈਦ ਕੇ ਦਿਨ ਮੱਕੇ ਦਾ ਹੱਜ ਹੋਂਦੀ ਹੈ ਤਾਂ ਗੁਰੂਨਾਨਕ ਜੀ ਸ਼ਬਦ ਰਾਗ ਬਸੰਤ ਵਿੱਚ ਬੋਲਿਆ॥

ਰਾਗੁ ਬਸੰਤ ਮਹਲਾ ੧ ਅਸ਼ਟਪਦੀ

ਨਉ ਸਤਿ ਚਉਦਹ ਤੀਨ ਚਾਰ ਕਰ ਮੁਹਲਤਿ ਚਾਰ ਬਹਾਲੀ॥ ਚਾਰੇ ਦੀਵੇ ਚਹੁ ਹਥ ਦੀਏ ਏਕਾ ਏਕੀ ਵਾਰੀ॥ ੧॥ ਮਿਹਰਵਾਨ ਮਧਸੂਦਨ ਮਾਧੋ ਐਸੀ ਸਕਤ ਤੁਮਾਰੀ॥ ੧॥ ਰਹਾਉ॥ ਘਰਿ ਘਰਿ ਲਸਕਰ ਪਾਵਕ ਤੇਰਾ ਧਰਮ ਕਰੇ ਸਿਕਦਾਰੀ॥ ਧਰਤੀ ਦੇਗ ਮਿਲੇ ਇਕ ਵਾਰਾਂ ਭਾਗ ਤੇਰਾ ਭੰਡਾਰੀ॥ ੨॥ ਨ ਸਬੂਰ ਹੋਵੈ ਫਿਰ ਮੰਗੈ ਤੇ ਨਾਰਦ ਕਰੇ ਖੁਆਰੀ॥ ਲਬ ਅੰਧੇਰਾ ਬੰਦੀ ਖਾਨਾ ਅਉਗਣ ਪੈਰ ਲੁਹਾਰੀ॥ ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪ ਕਰੈ ਕੁਟਵਾਰੀ॥ ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦੂਰ ਤੁਮਾਰੀ॥ ੪॥ ਆਦਿ ਪੁਰਖ ਕਉ ਅਲਾਹੁ ਕਹੀਐ ਸੇਖਾ ਆਈ ਵਾਰੀ॥ ਦੇਵਲ ਦੇਵਤਿਆ ਕਰਿ ਲਾਗਾ ਐਸੀ ਕੀਰਤਿ ਚਾਲੀ॥ ੫॥ ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥ ਘਰ ਘਰਿ ਮੀਆਂ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥ ੬॥ ਜੇ ਤੂੰ ਮੀਰ ਮਹੀ ਪਤਿ ਸਾਹਿਬ ਕੁਦਰਤਿ ਕਉਣ ਹਮਾਰੀ॥ ਚਾਰੇ ਕੁੰਟ ਸਲਾਮ ਕਰਹਿਗੇ ਘਰਿ ਘਰਿ ਸਿਫਤ ਤੁਮਾਰੀ॥ ੭॥ ਤੀਰਥਿ ਸਿੰਮ੍ਰਿਤਿ ਪੁੰਨ ਦਾਨ ਕਿਛ ਲਾਹਾ ਮਿਲੈ ਦਿਹਾੜੀ॥ ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮਾਲੀ॥ ੮॥

ਜਾਂ ਏਹ ਅਸ਼ਟਪਦੀ ਬਾਬੇ ਨਾਨਕ ਜੀ ਮੱਕੇ ਦੇ ਅੱਗੇ ਖੜੋਇ ਕਰ ਉਚਰੀ ਤਾਂ ਹਾਜੀਆਂ ਪੁੱਛਿਆ ਜੋ ਹਾਜੀ ਦਰਵੇਸ਼ ਏਹ ਸਰੋਦ ਜੋ ਤੁਸਾਂ ਆਪਣੀ ਹਿੰਦੀ ਜ਼ੁਬਾਨ ਵਿੱਚ ਆਖਿਆ ਸੋ ਤੁਸਾਂ ਮੱਕੇ ਕੇ ਅੱਗੇ ਜਾਣ ਕਰ ਸਿਫਤ ਕੀਤੀ ਅਸਾਂ ਕੂ ਤਾਂ ਮਾਲੂਮ ਕੁਛ ਨ ਹੋਯਾ ਤਾਂ ਬਾਬੇ ਨਾਨਕ ਜੀ ਆਖਿਆ ਮੁੱਲਾਂ ਜੀਵਣ ਇਸ ਸ਼ਹਿਰ ਕਾ ਮਹਿਰਮ ਖ਼ੁਦਾਇ ਹੈ ਇਕੇ ਥੋੜਾ ਬਹੁਤਾ ਚਾਰ ਕਤੇਬਾਂ ਹੈਨ ਅਰ ਏਹ ਮੱਕਾ ਮਦੀਨਾ ਆਦਿ ਜੁਗਾਦਿ ਕਾ ਤੀਰਥ ਹੈ ਮਹਾਂਦੇਵ ਕਾ ਇਸ ਮਹਿ ਲਿੰਗ ਹੈ ਚੌਹਾਂ ਕੂੰਟਾਂ ਵਿੱਚ ਬ੍ਰਹਮਾ ਬਿਸ਼ਨ ਮਹਾਂਦੇਵ ਕੇ ਮੁਕਾਮ ਹੈਨ ਅਤੇ ਮਹਾਂਦੇਵ ਕਉ ਬਾਵਾ ਆਦਮ ਭੀ ਕਹਿੰਦੇ ਹੈਨ ਅਰ ਪਾਰਬਤੀ ਕਉ ਅੰਮਾਂ ਹੱਵਾ ਕਹਿੰਦੇ ਹੈਨ ਅਰ ਹਿੰਦੂ

ਮੁਸਲਮਾਨ ਦੋਹਾਂ ਦਾ ਵੱਡਾ ਹੈ ਹਿੰਦੂਆਂ ਕੇ ਅਠਸਠ ਤੀਰਥ ਤਦ ਪਾਕ ਪਵਿਤ੍ਰਹੋਵਣ ਜੋਚਾਰ ਕੂਟ ਉਤਰ ਦੱਖਣ ਪੂਰਬ ਪਸਚਮ ਚਾਰੋਂ ਤਰਫ਼ ਲਿੰਙ ਕਾ ਮੁਕਾਮ ਤੀਰਥਾਂ ਕੀ ਹੱਜ ਕਾ ਦਰਸ਼ਨ ਕਰਨ ਅਤੇ ਇਸੀ ਤਰਹ ਮੁਸਲਮਾਨਾ ਕੋ ਭੀ ਕਹਿੰਦੇ ਹੈਨ ਜਿਚਰ ਸੁਮੇਰ ਕੁਮੇਰ ਕੇ ਗਿਰਦ ਨਾਹੀਂ ਫਿਰਦੇ ਤਿਚਰ ਪਾਕ ਨਾਹੀਂ ਹੋਂਦੇ ਤੀਰਥ ਹੱਜ ਥਾਇ ਕਿਸੇ ਦਾ ਨਾਹੀਂ ਪਾਂਵਦਾ ਹਿੰਦੂ ਮੁਸਲਮਾਨਾਂ ਕੇ ਮੁਕਾਮ ਰਦਦੇ ਹੈਨ ਅਤੇ ਮੁਸਲਮਾਨ ਹਿੰਦੂਆਂ ਕੇ ਮੁਕਾਮ ਰੱਦ ਕਰਦੇ ਹੈਨ ਦੋਵੇਂ ਫ਼ਿਰਕੇ ਖ਼ੁਦਾਇ ਦੇ ਮੁਕਾਮਾਂ ਦਾ ਬੁਰਾ ਚਿਤਵਦੇ ਹੈਨ ਤਾਂ ਮੁੱਲਾਂ ਜੀਵਣ ਬੋਲਿਆਜੀ ਓਹ ਜੋ ਸਰੋਦ ਤੁਸਾਂ ਕਹਿਆ ਸਾ ਉਨਾਂ ਕਾ ਭੀ ਬਿਆਨ ਮੈਂ ਕੂ ਸਮਝਾਈਐ ਤਾਂ ਬਾਬਾ ਬੋਲਿਆ ਹੁਕਮ ਹੋਯਾ ਮੁੱਲਾ ਜੀਵਣਾ ਅੱਵਲ ਖ਼ੁਦਾਇਤਾਲਾ ਆਪਣੀ ਕੁਦਰਤਿ ਕਰਕੇ ਨਉਖੰਡ ਜ਼ਮੀਨ ਸਾਜੀ ਏਹ ਨਉ ਮੁਕਾਮ ਆਦਮੀ ਕੀ ਠਉਰ ਕੀਤੇ ਤਿਸਕੇ ਉੱਪਰ ਅਸਮਾਨ ਕੀਤਾ ਸੱਤ ਸਿਤਾਰੇ ਤਮਾਮ ਕੇ ਸ਼ਾਹ ਕੀਤੇ ਹੈਨ ਨੇਕੀ ਬਦੀ ਕੇ ਗਵਾਹ ਏਹੋ ਸਾਤੋਂ ਅਸਮਾਨ ਵਿੱਚ ਫ਼ਰੇਸ਼ਤੇ ਹੈਨ ਚਉਦਹ ਤਬਕ ਹੈਨ ਸਾਤ ਤਬਕ ਉੱਪਰ ਸਾਤ ਤਬਕ ਤਲੇ ਜ਼ਮੀਨ ਕੇ ਹੈਨ ਬਾਦ ੧ ਆਬ ੨ ਆਤਸ਼ ੩ ਖ਼ਾਕ ੪ ਏਹ ਚਾਰੋਂ ਤਤ ਅਰਬਾ ਨਾਸਰ ਕੀ ਸਿਫ਼ਤ ਚਹੁਆਂ ਕਤੇਬਾਂ ਵਿੱਚ ਕੀਤੀ ਹੈ ਚਾਰੋਂ ਕਤੇਬਾਂ ਚਹੁ ਜ਼ਮਾਨਿਆਂ ਵਿਚ ਸਰਦਾਰ ਹੈਨ ਚਉਹਾਂ ਹੱਥਾਂ ਬ੍ਰਹਮੇ ਦਿਆਂ ਵਿੱਚ ਹੈਨ ਬ੍ਰਹਮੇ ਕਉ ਹਜ਼ਰਤ ਜਬਰਾਈਲ ਭੀ ਕਹਿੰਦੇ ਹੈਨ ਤੀਨ ਕੌਮ ਬਾਬੇ ਆਦਮ ਆਪਣੇ ਜੁੱਸੇ ਥੀਂ ਪੈਦੇ ਕੀਤੀਆਂ ਹੈਨ ਦੇਵਤੇ ਆਦਮੀ ਰਾਖਸ ਤਿਨ ਕਉ ਤੀਨੋਂ ਲੋਕ ਬੰਨ੍ਹ ਦੀਏ ਹੈਨ ਏਹ ਸਭ ਪੈਦੇ ਕਰਕੇ ਚਹੁ ਜੁਗ ਕੀ ਮੁਹਲਤ ਤਿਨ ਕਉ ਬਨ੍ਹ ਬਹਾਲੀ ਹੈ ਸੋਈ ਚਾਰੋਂ ਦੀਵੇ ਆਪੋ ਆਪਣੇ ਜ਼ਮਾਨੇ ਜਾਗਦੇ ਹੈਨ ਅਰ ਚਾਰੋਂ ਕਤੇਬਾਂ ਚਹੁ ਕੁੰਟਾਂ ਵਲ ਕਿਸਮਤ ਕਰਦੀਆਂ ਹੈਨ ਜੁਗਹ ਜੁਗੰਤਰ ਚਾਰੋਂ ਚਰਾਗ਼ ਬ੍ਰਹਮਾ ਰੋਸ਼ਨ ਕਰਦਾ ਹੈ ਐਸੀ ਸ਼ਕਤਿ ਮਦਸੂਦਨ ਮਾਧੋ ਕੀ ਹੈ ਜੋ ਚਾਰੋਂ ਜ਼ਮਾਨੇ ਆਇ ਇਕੱਠੇ ਹੋਏ ਹੈਨ ਮਜ਼ਹਬ ਹਿੰਦੂ ਮੁਸਲਮਾਨ ਆਪਸ ਵਿਚ ਖ਼ੁਦੀ ਬਖ਼ੀਲੀ ਕਰ ਕਰ ਮਰਦੇ ਹੈਨ ਦੋਵੇਂ ਫ਼ਰਜ਼ੰਦ ਬਾਬੇ ਆਦਮ ਕੇ ਜ਼ਿੱਦ ਕਰ ਕਰ ਗ਼ੁਸੇ ਹਰਾਮ ਵਿੱਚ ਲੜ ਲੜ ਮਰਦੇ ਹੈਨ ਦੁਨੀਆ ਹਰਾਮ ਖ਼ੁਰਦਨੀ ਵਾਸਤੇ ਪਰ ਬੇਸ਼ਕ ਦੋਵੇਂ ਤਰਫ਼ ਦੋਜ਼ਕ ਚਲੀਆਂ ਜਾਂਦੀਆਂ ਹੈਨ ਹੁਣ ਤ੍ਰਿਹੁ ਕਤੇਬ ਕਾ ਅਮਲ ਬੰਦ ਹੋਯਾ ਹੈ ਮਸ਼ਰਕ ਜਨੂਬ ਗ਼ਰੂਬ ਤਿੰਨਾਂ ਦੀਆਂ ਕਤੇਬਾਂ ਰਿਗ ਉਰਫ਼ ਤਉਰੇਤ ਮਸ਼ਰਕੀ ੧ ਜੁਜਰ ਉਰਫ਼ ਅੰਜੀਲ ਜਨੂਬ ੨ ਸਿਆਮ ਉਰਫ਼ ਜ਼ੰਬੂਰ ਮਗ਼ਰਬੀ ੩ ਅਰ ਜੇਹੜੇ ਮਸ਼ਰਕੀ ਹੈਨ ਸੇ ਬ੍ਰਹਮ ਬਰਣ ਕਹੀਅਨ ਅਤੇ ਜੇਹੜੇ ਜਨੂਬੀ ਹੈਨ ਸੇ ਖਤ੍ਰੀ ਕਹੀਅਨ ਅਤੇ ਜੇਹੜੇ ਮਗ਼ਰਬੀ ਹੈਨ ਸੇ ਵੈਸ਼ ਕਹੀਅਨ ਅਤੇ ਜੇਹੜੇ ਸ਼ਮਾਲੀ ਹੈਨ ਸੇ ਸੂਦਰ ਕਹੀਅਨ ਹੁਣ ਅਮਲ ਅਥਰਬਣ ਉਰਫ਼ਾਨ ਫ਼ੁਰਕਾਨ ਹੈ ਸ਼ਮਾਲੀ ਰੋਇ ਇਸਕਾ ਮੁਖ ਹੈ ਸੋ ਸੋ ਖ਼ਾਲੀਆਂ ਹੈਂ ਅੱਗੇ ਸਿਆਮ ਉਰਫ਼ ਜ਼ੰਬੂਰ ਭੀ ਸ਼ੇਖ਼ਾਂ ਤਲੇ ਥਾ ਅਬ ਵੈਸ਼ੋਂ ਕਾ ਮਜ਼ਹਬ ਛਾਡ ਕੇ ਸੂਦਰੋਂ ਕਾ ਮਜ਼ਹਬ ਮੱਲਿਆ ਹੈਨੇ ਜਾਂ ਸ਼ੇਖ਼ਾਂ ਕੀ ਵਾਰੀ ਆਈ ਤਾਂ ਸ਼ੇਖ਼ਾਂ ਦੇਵਲ ਦੇਵਤਿਆਂ ਅਰ

ਜੋ ਹਿੰਦੂਆਂ ਕੇ ਆਸਣ ਤਿਨ ਕਉ ਕਰ ਲਗਾਯਾ ਹਾਸਲ ਲਗੇ ਲੈਨ ਅਰ ਐਸੀ ਕੀ
ਸੇਖਾਂ ਨੇ ਚਲਾਈ ਅਰ ਆਪਨੇ ਮੁਕਾਮ ਜ਼ਾਹਰ ਕੀਤੇ ਲਗੇ ਗੋਰਸਤਾਨਾਂ ਕੀ ਪੂਜਾ ਕ
ਹਿੰਦੂ ਅਰ ਹਿੰਦੂਆਂ ਕੇ ਮਟੇ ਮਣੀਆਂ ਗਿੜਾਇ ਦੀਏ ਮਨਸੂਖ਼ ਕੀਤੇ ਤਿਸ ਕਰਕੇ ਜਿੰਦ
ਖੜੀ ਹੋਈ ਅਰ ਸਚ ਅਦਲ ਭੁਲ ਗਿਆ ਤਬ ਦਰਗਾਹ ਮਾਹਿ ਦੇਵਤਿਆਂ ਫ਼ਰਿ
ਕੀਤੀ ਕਹਿਨ ਲੱਗੇ ਕਿ ਹੇ ਪਰਮੇਸ੍ਵਰ ਜੀ ਅਬ ਹਮਾਰਾ ਤੇਜ ਕਲਜੁਗ ਵਿਚ ਘਟ ਗਿ
ਹੈ ਜੱਗ ਹੋਮ ਹੇਮੁਬਲ ਵੈਸ਼ ਪੂਰਬ ਹਿੰਦੂਆਂ ਕਉ ਸੇਖਾਂ ਜੋ ਤੁਸਾਂ ਸੰਸਾਰ ਵਿਚ ਭੇਜੇ
ਤੇਰੀ ਪ੍ਰਸੰਨਤਾ ਨਾਹੀਂ ਕਰਨੇ ਦੇਤੇ ਤਬ ਇਤਨੀ ਅਰਜ਼ ਦੇਵਤਿਆਂ ਕੀ ਨਿਰੰਕਾਰ ਸੁਣੀ
ਨਿਰੰਕਾਰ ਕਰੋਧ ਅੰਦਰ ਆਯਾ ਦਰਗਾਹ ਅੱਗੇ ਸਭ ਪੀਰ ਪੈਕੰਬਰ ਅਉਲੀਏ ਸਾ
ਸਾਦਕ ਸਿਧ ਸਾਧ ਜੋ ਕੋਈ ਉਸ ਮੁਕਾਮ ਪਹੁਤਾ ਹੈ ਕੀ ਹਿੰਦੂ ਕੀ ਮੁਸਲਮਾਨ ਸਭ ਹ
ਸਨ ਤਾਂ ਸਚੇ ਸਾਹਿਬ ਕੀ ਨਿਗਾਹ ਨਾਨਕ ਦਰਵੇਸ਼ ਉਪਰ ਪਈ ਤਾਂ ਨਾਨਕ ਕੋ ਭੇਜਾ
ਬਾਰੀਤਾਲਾ ਖ਼ੁਦਾਇ ਕਾ ਹੁਕਮ ਹੋਯਾ ਜੋ ਨਾਨਕ ਦਰਵੇਸ਼ਅੱਗੇ ਆਓ ਤੇਰੇ ਕਉ ਮੈਂ ਅ
ਹੁਕਮ ਦੀਆ ਜਾਇ ਸੰਸਾਰ ਬੀਚ ਸਚ ਕਾ ਰਾਹ ਦਰੁਸਤ ਕਰ ਅਰ ਦਰੋਗ਼ ਕਉ ਉਠਾਇ
ਤਬ ਅੱਗੇ ਤੇ ਨਾਨਕ ਦਰਵੇਸ਼ ਹੱਥ ਜੋੜਕਰ ਅਰਜ਼ ਕੀਤੀ ਕਿ ਹੇ ਸੱਚੇ ਸਾਹਿਬ ਅੱਗੇ
ਖ਼ਤਮ ਪੈਕੰਬਰਾਂ ਦਾ ਪੈਕੰਬਰ ਮੁਹੰਮਦ ਮੁਸਤਫ਼ਾ ਸੰਸਾਰ ਵਿਚ ਭੇਜਿਆ ਹੈ ਅਜੇ ਹੁਣੇ
ਉਸਕਾ ਅਮਲ ਸ਼ੇਖ਼ ਲਈ ਜਾਂਦੇ ਹੈਨ ਹੋਰਸ ਕਿਸੇ ਕਾ ਹੁਕਮ ਚਲਣੇ ਨਾਹੀਂ ਦੇਂਦੇ
ਅਸਾਡਾ ਹੁਕਮ ਕਦ ਚਲਨ ਦੇਵੇਂਗੇ ਤਾਂ ਬਾਰੀ ਖ਼ੁਦਾ ਕਾ ਹੁਕਮ ਹੋਯਾ ਨਾਨਕ ਦਰਵੇਸ਼
ਅਥਰਬਣ ਬੇਦ ਕਾ ਹੁਕਮ ਮਹੰਮਦ ਕਉ ਦੀਆ ਸੀ ਜੋ ਤੂੰ ਇੱਕੋ ਇਕ ਖ਼ੁਦਾਇ ਕਾ ਨਾਮ ਜ
ਹੋਰਸ ਕਾ ਨਾਮ ਕੋਈ ਨਾ ਜਪੇ ਅਤੇ ਤ੍ਰੀਹ ਸਿਪਾਰੇ ਫ਼ੁਰਕਾਨਾ ਕੇ ਉਪਰ ਅਮਲ ਕਰ
ਓਇ ਦੁਨੀਆ ਵਿਚ ਜਾਇਕੇ ਜ਼ੋਰ ਜ਼ੁਲਮ ਗਊ ਗ਼ਰੀਬ ਕਉ ਲਗਾ ਤਕਬੀਰ ਕਰਨੇ
ਉਸਕੀ ਉਮਰਕਾ ਨਾਸ਼ ਹੋਯਾ ਅਰ ਫ਼ਾਨੀ ਹੋਯਾ ਅਬ ਨਾਨਕ ਦਰਵੇਸ਼ ਤੁਮ ਕਉ ਹੁਕ
ਛੱਤ੍ਰੀਹੀ ਸਿਪਾਰੇ ਕੀ ਕਿਤਾਬ ਤੁਮ ਕਰੋ ਤੀਸ ਸਿਪਾਰੇ ਫ਼ੁਰਕਾਨ ਕਾ ਮਤ ਅਰ ਛਿਅ
ਅਸਾਡੀ ਤਰਫ਼ੋਂ ਛੱਤੀਸ ਕਾ ਗ੍ਰੰਥ ਬੰਧਕਰ ਚਾਰੋਂ ਕੂੰ ਵਰਤਾਇ ਦੇਹ ਅਰ ਏਕ ਹੀ
ਕੀ ਮਹਿਮਾਂ ਕਰੋ ਅਰ ਦੂਸਰਾ ਮੇਰਾ ਸ਼ਰੀਕ ਕੋਈ ਨਾਹੀਂ ਜਿਸਕਉ ਜਪੀਐ ਸੋ ਹੁਣ
ਨਾਨਕ ਦਰਵੇਸ਼ ਕਉ ਆਯਾ ਹੈ ਜੋ ਤੂੰ ਜਾਇਕਰ ਜਗਤ ਵਿਚ ਖ਼ੈਰ ਕਾ ਦਉਰ
ਕੋਈ ਹੱਕ ਰਾਸਤੀ ਉਪਰ ਖੜੋਵੇਗਾ ਸੋਈ ਪਾਕ ਹੋਵੇਗਾ ਅਤੇ ਹੁਣ ਮੀਆਂ ਜੀਵਣ
ਰਾਜ ਪਾਤਿਸ਼ਾਹੀ ਤੁਸਾਡੀ ਹੈ ਅਰ ਤੁਸਾਡੇ ਹੀ ਲਸ਼ਕਰ ਹੈਨ ਅਰ ਤੁਸਾਡੇ ਹੀ ਪਾ
ਹੈਨ ਅਤੇ ਘਰ ਘਰ ਮੀਆਂ ਸਭਨਾਂ ਜੀਆਂ ਕਾ ਜੋ ਸਾਹਿਬ ਹੈ ਸੋ ਭੀ ਤੁਸੀ ਹੀ
ਬੋਲੀ ਭੀ ਤੁਮਾਰੀ ਹੋਰ ਹੈ ਪਰ ਬੋਲੀ ਤੁਮਾਰੀ ਕੋਲੋਂ ਹਿੰਦੂ ਲੋਕ ਡਰਦੇ ਹੈਨ ਸ
ਨਾਹੀਂ ਜੋ ਰਬ ਫ਼ੁਰਮਾਯਾ ਹੈ ਜੋ ਕੋਈ ਧਰਮ ਕੀ ਕੋਟਵਾਰੀ ਕਰੇਗਾ ਤਿਸ

ਧਰਤੀ ਅਰ ਤਿਸ ਹੀ ਕੀ ਦੇਗ ਤੇਗ਼ ਅਰ ਜੋ ਕੋਈ ਵਾੜ੍ਹੀ ਪਕਦੀ ਹੈ ਜਹਾਂ ਤਕ ਨਿਆਮਤਾਂ ਹੈਨ ਸੋ ਸਭ ਇਕਤੇ ਹੀ ਵੇਰੀ ਪਕਦੀਆਂ ਹੈਨ ਅਰ ਭਾਗ ਭੰਡਾਰੀ ਹੈ ਅਰ ਜੈਸੀ ਕਿਸੇ ਦੇ ਬਾਬ ਕਲਾਮ ਭਾਗ ਦੀ ਵਗੀ ਹੈ ਤੇਹਾ ਹੀ ਭਾਗ ਉਸ ਨਉ ਮਿਲਿਆ ਹੈ ਜੋ ਸਚ ਕੀ ਕੁਟਵਾਰੀ ਕਰੇਗਾ ਤਿਸਕੀ ਭਾਉ ਭੰਡਾਰੀ ਅਰ ਜਿਸ ਕਉ ਐਡੀ ਬਖ਼ਸ਼ਸ ਹੋਵੇ ਅਰ ਫਿਰ ਕਛੁ ਹੋਰ ਮੰਗੇ ਦੁਨੀਆਂ ਦੀ ਹਿਰਸ ਕਰ ਤਿਸ ਕਉ ਕੀ ਹਾਲ ਹੋਗਾ ਅਰ ਸ਼ੈਤਾਨ ਕਾ ਹੁਕਮ ਤਿਸ ਪਰ ਗ਼ਾਲਬ ਹੋਇਗਾ ਅਰ ਲਬ ਅੰਧੇਰੇ ਕੇ ਬੰਦੀਖਾਨੇ ਪਾਈਅਹਿੰਗੇ ਅਰ ਲਾਨਤ ਕਾ ਤਉਕ ਉਸਕੇ ਗਲ ਪੜੇਗਾ ਅਰ ਬਦਕਾਰੀ ਕੇ ਜ਼ੰਜੀਰ ਤਿਸਕੇ ਪਾਵਹੁ ਪੜੇਂਗੇ ਅਰ ਲਾਹਾ ਉਸਕੋ ਸਜਾਇ ਕਾ ਮਿਲੇਗਾ ਅਰ ਨਾਰਦ ਸ਼ੈਤਾਨ ਕੇ ਹਵਾਲੇ ਕਹੀਅਹਿੰਗੇ ਖ਼ੁਆਰੇ ਸੰਸਾਰ ਵਿਚ ਪਏ ਕਰਸਨਗੇ ਅੱਗੇ ਮੁੱਲਾਂ ਜੀਵਣ ਜੀ ਭਾਵੇਂ ਮੰਦਾ ਕਰੋ ਭਾਵੇਂ ਚੰਗਾ ਜੈਸੇ ਕਰਹਿੰਗੇ ਤੈਸਾ ਦਰਗਾਹ ਸਾਹਿਬ ਕੀ ਪਾਵਹਿੰਗੇ ਅਬ ਤੁਮ ਆਦਿਪੁਰਖ ਕਉ ਅਲਹ ਕਹਿਤੇ ਹੋ ਅਰ ਵਡਿਆਈ ਤੁਮਾਰੈ ਕਉ ਸ਼ੇਖ਼ਾ ਕੀ ਮਿਲੀ ਹੈ ਅਰ ਦੇਵਲ ਅਰ ਦੇਵਤੇ ਅਰ ਪੁਰਾਤਨ ਤੀਰਥ ਜੋ ਹੈਂ ਖ਼ੁਦਾਇ ਕੇ ਸੋ ਤਉ ਖ਼ੁਦਾਇ ਨੇ ਹਿੰਦੂਆਂ ਕੋ ਦੀਏ ਥੇ ਸੋ ਤੁਮਹੁ ਨੇ ਮਨਸੂਖ਼ ਕਰਕੇ ਤਿਨਕੇ ਕਰਲਗਾਯਾ ਹੈ ਅਰ ਐਸੀ ਕੀਰਤੀ ਤੁਮਾਰੀ ਕਲਜੁਗ ਵਿਚ ਚਲੀ ਹੈ ਕੂੰਜਾ ਬਾਗ ਅਰ ਮੁਸੱਲਾ ਜੋ ਨੀਲ ਰੂਪ ਬਨਵਾਰੀ ਕਾ ਭੇਖ ਸਾ ਸੋ ਤੁਮਾਰੇ ਘਰ ਘਰ ਮੀਆਂ ਸਭਨਾਂ ਜੀਆਂ ਵਿਚ ਵਰਤਿਆ ਹੈ ਅਰ ਚਾਰੋਂ ਕੂੰਟਾਂ ਤੁਮਾਰੇ ਅੱਗੇ ਸਲਾਮ ਕਰਦੀਆਂ ਹੈਨ ਕਿਸਵਾਸਤੇ ਜੋ ਹੁਕਮ ਰਬ ਦਾ ਹੈ ਅਜੇ ਤੁਮਾਰਾ ਹੱਥ ਹੈ ਅਰ ਬੋਲੀ ਭੀ ਤੁਮਾਰੀ ਹੋਰ ਹੈ ਇਸ ਕਾਰਣ ਤੇ ਸੰਸਾਰ ਤੇ ਜੋ ਹਿੰਦੂ ਹੈਨ ਸੋ ਡਰਦੇ ਹੈਨ ਅਰ ਤੁਸੀ ਮਹੀਪਤਿ ਸਾਹਿਬ ਹੋ ਅਰ ਘਰ ਘਰ ਤੁਮਾਰੀ ਸਿਫ਼ਤ ਹੋਤੀ ਹੈ ਅਰ ਨਾਨਕ ਦਰਵੇਸ਼ ਜੋ ਚਾਰੋਂ ਕੂੰਟਾਂ ਕੇ ਤੀਰਥਹੁ ਕਾ ਦੀਦਾਰ ਕਰ ਆਯਾ ਹੈ ਕਛੁ ਲਾਹਾ ਵਡਿਆਈ ਆਖ਼ਰੀ ਜ਼ਮਾਨੇ ਇਹ ਮੰਗਦਾ ਹੈ ਜੋ ਰਬ ਨੂੰ ਮੈਂ ਇਕਾ ਘੜੀ ਯਾਦ ਕਰੀ ਤਾਂ ਰਬ ਮੈਨੂੰ ਵਿਸਰੇ ਨਾਹੀਂ ਜਾਂ ਇਤਨੀਆਂ ਗੱਲਾਂ ਬਾਬੇ ਆਖੀਆਂ ਤਾਂ ਫੇਰ ਮੁੱਲਾਂ ਜੀਵਣ ਆਖਿਆ ਜੋ ਨਾਨਕ ਦਰਵੇਸ਼ ਜੀ ਤੁਸਾਂ ਹੱਜ ਮਾਫ਼ਕ ਚਹੁਆਂ ਕਤੇਬਾਂ ਦੇ ਦਰੁਸਤ ਕੀਤੇ ਹੈਨ ਅਸਾਂ ਕੂ ਤਾ ਇਕ ਸੇ ਮਗ਼ਰਬੀ ਦੀ ਖ਼ਬਰ ਹੈ ਅਰ ਇਹ ਕੀ ਸਿਰਰ ਹੈ ਤਾਂ ਬਾਬੇ ਆਖਿਆ ਮੁੱਲਾਂ ਜੀਵਣ ਜੀ ਇਸ ਹਕੀਕਤ ਕਉ ਕੋਈ ਨਹੀਂ ਪਾਇ ਸਕਤਾ ਇਹ ਜੋ ਲੋਹ ਕਲਮ ਜ਼ਮੀਨ ਜ਼ਮਾਨ ਖਲਾ ਹੈ ਬਾਬੇ ਆਦਮ ਕਾ ਜੁੱਸਾ ਏਹੋ ਹੈ ਅਰ ਖ਼ਾਕੀ ਬੁੱਤ ਹੈ ਰੋਜ਼ ਸ਼ਬ ਚਾਰੋਂ ਕੂਟਾਂ ਕਉ ਸਜਦਾ ਕੀਤਾ ਹੈ ਆਫਤਾਬ ਮਹਿਤਾਬ ਉਸਕੀਆਂ ਚਸ਼ਮਾਂ ਹੈਨ ਚਾਰੋਂ ਤਰਫ ਖ਼ੁਦਾਇ ਹੈ ਇਸ ਹੀ ਆਲਮ ਕਬੀਰ ਤੇ ਕਈ ਆਲਮ ਸਗ਼ੀਰ ਪੈਦੇ ਹੋਇਕਰ ਮਰ ਮਰ ਨਾਉਂ ਪੈਦਾ ਹੋਇ ਗਏ ਹੈਨ ਅਰ ਚਾਰੋਂ ਕਤੇਬਾਂ ਅਰ ਚਾਰੋਂ ਜੁਗ ਵਿਚ ਤਮਾਮ ਦਿਨ ਅਰ ਰਾਤ ਸਿਜਦੇ ਕਰਤੀਆਂ ਹੈਨ ਅਰ ਚਾਰੋਂ ਤਰਫ ਕਉ ਬਾਬਾ ਆਦਮ ਐਸਾ ਅਮਲ ਕਰੇ ਅਰ ਉਸਕੀ ਉਸਤਤਿ ਹਿੰਦੂ ਮੁਸਲਮਾਨ ਕਰੇ ਸ਼ੈਤਾਨ ਪਰ ਚਲੇ ਹੁਣ ਹੁਕਮ

ਪਾਇਕਰ ਖ਼ੁਦਾਇ ਕਾ ਦਰਵੇਸ਼ ਨਾਨਕ ਕਉ ਆਯਾ ਹੈ ਜੋ ਆਗੇ ਸ਼ੇਖ਼ਾਂ ਕਉ ਹਉਂ ਹੁਕਮ ਦੀਆ ਸਾ ਜੋ ਤੁਸੀ ਸਚ ਦੇ ਦਿਲ ਪਰਚਲਹੁ ਸਭਨਾਂ ਫ਼ਿਰਕਿਆਂ ਅੰਦਰ ਇੱਕੋ ਰਬ ਜਾਨਹੁ ਸੋ ਤਾਂ ਆਪਣੀਆਂ ਤਦਬੀਰਾਂ ਕਰਕੇ ਲਗੇ ਸੰਸਾਰ ਕੋ ਅਜ਼ਾਬ ਦੇਣੇ ਹਲਾਲ ਆਪਣੇ ਅਖ਼ਤੀਆਰ ਵਿਚ ਰੱਖਿਆ ਹੈਨੇ ਕਤੇਬਾਂ ਦੇ ਰਾਹ ਤੇ ਭੁੱਲ ਗਏਹੈਨ ਕਤੇਬਾਂ ਕਛੁਔਰ ਕਹਿਤੀ ਹੈਂ ਵੁਹ ਕਛੁ ਅਵਰ ਅਮਲ ਕਰਤੇ ਹੈਨ ਅਬ ਉਨਹੁ ਕਾ ਅਮਲ ਮਨਸੂਖ਼ ਹੂਆ ਹੈ ਅਮਲ ਨਾਨਕ ਦਰਵੇਸ਼ ਤੁਮਾਰਾ ਚਲਿਆ ਹੈ ਤੂੰ ਆਪਸ ਕਉ ਸਮਾਲ ਦੁਨੀਆਂ ਅੰਦਰ ਜਾਹ ਸਭ ਥਾਨ ਮੁਕਾਮ ਜੇਤੇ ਨਉ ਖੰਡ ਪਿਰਥਮੀ ਉਪਰ ਹੈਨ ਤਿਨਾਂ ਕੀ ਜ਼ਿਆਰਤ ਕਰਕੇ ਹਜ਼ਰਤ ਮੱਕੇ ਮਦੀਨੇ ਹੱਜ ਕਰ ਅਰ ਉਮਤੀ ਜੋ ਹੈਨ ਤਮਾਮ ਆਲਮ ਹਯਦਹ ਹਜ਼ਾਰ ਕੀਆਂ ਤਿਨਕੀ ਰੱਖਿਆ ਕਰ ਕੀ ਹਿੰਦੂ ਕੀ ਮੁਸਲਮਾਨ ਕੀ ਦੇਵ ਕੀ ਦਾਨੋਂ ਕੀ ਹੋਰ ਆਲਮ ਬਹੁਤਿਆਂ ਭਾਂਤਾਂ ਕਾ ਹੈ ਤਿਨਾਂ ਕੀ ਖ਼ਬਰ ਲਹੋ ਮੁੱਲਾਂ ਜੀਵਣ ਜੀ ਅਸੀਇਸ ਆਲਮ ਕਾ ਮੁਹਸ਼ਾਹਦਾ ਦੇਖ ਕਰ ਅਜਬ ਹੈਰਾਨ ਹੋਇ ਗਏ ਹਾਂ ਅਤੇ ਅਜਬ ਹੈਰਾਨਗੀ ਮਨ ਵਿੱਚ ਵਰਤ ਰਹੀ ਹੈ ਜੋ ਦਰਗਾਹ ਵਿਚ ਤਾਗੀਦ ਪੈ ਦਰ ਪੈ ਪੈਕੰਬਰ ਅਵਤਾਰਾਂ ਕਉ ਏਹਾ ਹੋਂਦੀ ਹੈ ਜੋ ਖ਼ਲਕ ਸਭ ਖ਼ਾਲਕ ਕੇ ਜੁੱਸੇ ਤੇ ਹੋਈ ਹੈ ਜੋ ਖ਼ਾਲਕ ਕਉ ਖ਼ਲਕ ਯਾਦ ਕਰੇ ਤਉ ਫੇਰ ਖ਼ਾਲਕ ਕਉ ਮਿਲੇ ਆਦਮ ਜ਼ਾਤ ਹੋਇ ਕਰ ਦੁਨੀਆਂ ਹਰਾਮ ਬਦਕਾਰ ਸ਼ੈਤਾਨ ਕੀ ਪਰਸਤਾਮ ਕਰੇ ਸੇ ਫੇਰ ਕਿਆਮਤ ਦੇ ਵਕਤਿ ਜੁੱਸਾ ਸ਼ੈਤਾਨ ਕਾ ਧਰੇਗਾ ਅਰ ਫੇਰ ਖ਼ਰਾਬ ਹੋਵੇਗਾ ਚਉਰਾਸੀਹ ਲੱਖ ਜੀਅ ਜੋਨ ਮਹਿ ਫਿਰੇਗਾ ਕੀ ਹਿੰਦੂ ਕੀ ਮੁਸਲਮਾਨ ਆਪੋਆਪਣੇ ਅਮਲ ਪਰਵਾਣ ਹੁਕਮ ਨਾਨਕ ਫ਼ਕੀਰ ਹਿੰਦੂ ਜੋ ਕੋਈ ਰਦ ਸੁਣੀਂਦਾ ਅਹੇ ਸੋ ਤਿਸਨੋ ਸਚੇ ਸਾਹਿਬ ਕਾ ਹੁਕਮ ਹੈ ਜੋ ਦੁਨੀਆਂ ਵਿਚ ਜਾਹ ਆਪਣਾ ਇਲਮ ਨਸੀਹਤ ਜ਼ਾਹਰ ਕਰ ਨਾਂਉਂ ਏਕ ਖ਼ੁਦਾਇ ਦਾ ਜ਼ਾਹਰ ਕਰ ਅੱਗੇ ਇਕ ਲੱਖ ਅੱਸੀ ਹਜ਼ਾਰ ਪੈਕੰਬਰ ਅਤੇ ਹੋਰ ਅਵਤਾਰ ਭਗਤਿ ਸਿਧ ਸਾਧਿਕ ਵਲੀ ਅਉਲੀਏ ਗ਼ਉਸ ਕੁਤਬ ਸਲਾਰ ਮੁੱਲਾਂ ਪੰਡਿਤ ਜੋ ਦੁਨੀਆਂ ਵਿੱਚ ਭੇਜੇ ਹੈਨ ਜੋ ਆਲਮ ਕਉ ਰਾਹ ਹਕ ਕਾ ਦ੍ਰਿੜਾਇ ਕਰ ਤਮਾਮ ਉਮਤੀ ਕੋ ਭਿਸਤ ਦਾਖ਼ਲ ਕਰਨ ਸੋ ਨਾਨਕ ਉਹ ਸਗੋਂ ਆਪਣੀ ਰੋਟੀ ਕੱਪੜੇ ਵਾਸਤੇ ਲਾਲਚ ਵਿਚ ਫਸੇ ਹੈਨ ਸੱਚ ਕਾ ਰਾਹ ਛੋਡ ਦੀਆ ਹੈ ਚਾਰ ਕਤੇਬੀਂ ਹੋਂਦੇ ਆਲਮ ਵਿੱਚ ਅੰਧੇਰ ਹੋਇ ਰਹਿਆ ਹੈ ਹੁਕਮ ਪਾਕ ਰੱਬ ਦਾ ਦਰਵੇਸ਼ ਨਾਨਕ ਕਉ ਏਹੋ ਹੋਯਾ ਹੈ ਜੋ ਚਾਰੋਂ ਚਰਾਗ਼ ਕਲਿਜੁਗ ਵਿੱਚ ਰੌਸ਼ਨ ਕਰ ਚਾਰੋਂ ਕਦਮ ਸਬਾਬ ਦੇ ਦਰੁਸਤ ਕਰ ਨਹੀਂ ਤਾਂ ਏਹ ਜ਼ਮੀਨ ਗ਼ਰਕ ਹੋਂਦੀ ਹੈ ਅਤੇ ਦੁਨੀਆਂ ਵਿੱਚ ਤਾਰੀਕੀ ਹੋਇ ਰਹੀ ਹੈ ਜੋ ਕੋਈ ਕਲਜੁਗ ਵਿੱਚ ਬੀੜਾ ਚਾਇ ਗਇਆ ਹੈ ਸੋ ਆਪਣੀ ਵਡਿਆਈ ਉਪਮਾਂ ਵਿੱਚ ਖ਼ੁਆਰ ਹੋਯਾ ਰੂ ਸਜ਼ਾਹ ਆਪਣਾ ਕਰਕੇ ਏਥੇ ਆਯਾ ਹੈ ਅੱਗੋਂ ਦੋਜ਼ਕ ਅਤੇ ਲਾਨਤ ਕਾ ਤਉਕ ਦਰਗਹ ਵਿਚ ਤਜਾਰ ਹੈ ਅਤੇ ਫੇਰ ਹੁਕਮ ਰੱਬ ਦਾ ਇਸ ਰਉਂਸ ਹੋਯਾ ਹੈ ਜੋ ਸਭ ਪੈਕੰਬਰਾਂ ਕਾ ਖ਼ਤਮ ਮਹੰਮਦ

ਮੁਸਤਫਾਦੁਨੀਆਂ ਵਿਚ ਬੀੜਾ ਚਾਇਗਇਆ ਹੈ ਤਿਸਨੇ ਬਹੱਤ੍ਰ ਫ਼ਿਰਕੇ ਆਪਣੇ ਮਜ਼ਹਬ ਕੇ ਬੱਧੇ ਹੈਨ ਅਤੇ ਹੋਰ ਜੋ ਦਸਨਾਮ ਸੰਨਿਆਸੀ ਬਾਰਹ ਪੰਥ ਕੰਨਫਾਟੇ ਰਾਵਲ ਬਾਰਾਥੰਮੇ ਰਾਮਾ ਨੰਦ ਬੈਰਾਗੀ ਕੇ ਸੰਸਾਰ ਵਿਚ ਵਰਤਤੇ ਹੈਨ ਅਰ ਹੋਰ ਫ਼ਿਰਕਿਆਂ ਕੀ ਗਣਤੀ ਕਛੁ ਨਾਹੀਂ ਜੋ ਆਪੋ ਧਾਮੀ ਹੋਇ ਫਿਰੇ ਹੈਨ ਤਿਨਾਂ ਕੀ ਧੂਮ ਧੁਰ ਦਰਗਾਹ ਸਾਹਿਬ ਸੱਚੇ ਦੀ ਸੁਣੀ ਹੈ ਅਰ ਮੁੱਲਾਂ ਜੀਵਣ ਜੀ ਅਸੀ ਝੂਠਾ ਨ ਰਹਿਣ ਦੇਹਾਂਗੇ ਹਉਂ ਕਲਜੁਗ ਵਿਚ ਕਈ ਜੁੱਸੇ ਬਕਾਈ ਰੱਖਾਂਗਾ ਜੋ ਕਿਛ ਕਰਾਮਾਤ ਸਿਫ਼ਤ ਦਰਗਹ ਤੋਂ ਅਸਾਂ ਜੋਗ ਮਿਲਿਆ ਹੈ ਸੋਈ ਸਭਨਾਂ ਮਹਲਾਂ ਜੁੱਸਿਆਂ ਮੇਰਿਆਂ ਵਿੱਚ ਆਦ ਜੁਗਾਦ ਵਰਤੇਗਾ ਅਤੇ ਖ਼ੁਦਾਇ ਤਾਲਾ ਸਦਾ ਸੂਬਦਾ ਇਕੋ ਵਰਨ ਧਰਦਾ ਆਯਾ ਹੈ ਅਰ ਹੁਣ ਤਾਂ ਕਲੀਕਾਲ ਕਲਜੁਗ ਵਿੱਚ ਨਾ ਸੱਭੋ ਹਿੰਦੂ ਹੋਇ ਮੁੱਕੇ ਨਾ ਸੱਭੋ ਮੁਸਲਮਾਨ ਹੋਇ ਮੁੱਕੇ ਆਪੋ ਆਪਨੀ ਸ਼ੈਤਾਨੀ ਮੇਂ ਰਚੇ ਰੋਟੀ ਕੱਪੜੇ ਕਾਰਣ ਸੱਭਾ ਬਣ ਬੈਠੀ ਹੈ ਵੇਖਾਂ ਅੱਗੇ ਜੋ ਰੱਬ ਭਾਵਸੀ ਸੋਈ ਹੋਇਗੀ ਅਰ ਅਸੱਡੀ ਗੱਲ ਕਾਈ ਨਾਹੀਂ ਚਲਦੀ ਕਲਜੁਗ ਵਿਚ ਖ਼ੁਦਾਇ ਆਪੋ ਆਪਣੇ ਨਿਆਉਂ ਤਪਾਵਸ ਕਰੇਗਾ ਜੇਹੇ ਅਮਲ ਕੋਈ ਕਰੇਗਾ ਤਿਵਹੀ ਪਾਵੈਗਾ ਜਦ ਇਤਨੀ ਗੱਲ ਮੁੱਲਾਂ ਜੀਵਣ ਸੁਣੀ ਤਾਂ ਤਮਕ ਵਿੱਚ ਆਯਾ ਲੈਂਦੋ ਤਾਜ਼ੀਆਨਾ ਜਿਤਨੇ ਹਾਜੀ ਸੁੱਤੇ ਪਏ ਆਹੇਸਨ ਮੱਕੇ ਦੀ ਮਸੀਤ ਵਿਚ ਬੇਖ਼ਬਰ ਤਿਨ ਕਉ ਦੇਹ ਦੇਹ ਮਾਰਨ ਜੁਟ ਗਇਆ ਆਖਣ ਲਗਾ ਯਾਰੋ ਸੁਣੋ ਨਾਨਕ ਦਰਵੇਸ਼ ਹਿੰਦੀ ਕੀਨੀ ਸੀ ਹੱਤਿਆ ਤੇ ਸਾਥ ਹੀ ਅਸਾਡੇ ਰੁਖ਼ ਵੱਲੋਂ ਮੱਕਾ ਫਿਰਖਲੋਤਾ ਹੈ ਅਤੇ ਮੁੱਲਾਂ ਜੀਵਣ ਬਾਬੇ ਨੋਂ ਕਹਿਣੇ ਲਗਾ ਦਰਵੇਸ਼ ਜੀ ਏਹ ਤੇਰੇ ਹਿੰਦ ਕੇ ਹਾਜੀ ਦਰੋਗ ਗੋਇ ਆਇਕੇ ਕਾਬੇ ਦੇ ਲੋਗ ਭੀ ਖ਼ਰਾਬ ਕੀਤੇ ਹੈਨ ਤਬ ਇਤਨੇ ਨੂੰ ਕਾਜ਼ੀ ਰੁਕਨਦੀਨ ਅਉਲੀਆ ਨਮਾਜ਼ ਊਪਰ ਕਾਜ਼ੀ ਮੱਕੇ ਦਾ ਆਇ ਖੜੋਤਾ ਬਾਬੇ ਜੀ ਦੀ ਅਰ ਕਾਜ਼ੀ ਰੁਕਨਦੀਨ ਦੀ ਸਲਾਮਾਂਲੇਕੀ ਹੋਈ ਤਬ ਬਾਬੇ ਆੱਖਿਆ ਕਾਜ਼ੀ ਜੀ ਅਸੀ ਤੁਸਾਡੇ ਦੀਦਾਰ ਕੀ ਹੱਜ ਵਾਸਤੇ ਹਜ਼ਾਰਾਂ ਕੋਹਾਂ ਤੋਂ ਆਏ ਹਾਂ ਅਸਾਡਾ ਮੁਕਾਬਲਾ ਹੋਰ ਸਭਨਾਂ ਕਉ ਮਾਨ ਨਾਲ ਹੋਯਾ ਹੈ ਅਤੇ ਰੱਦ ਬਦਲ ਕਰ ਮਨਸੂਖ਼ ਕੀਤੀਆਂ ਹੈਨ ਅਰ ਬਾਕੀ ਹਿਕ ਫ਼ਿਰਕਾ ਮੁਸਲਮਾਨਾਂ ਦਾ ਰਹਿਆ ਹੈ ਅਰ ਹਿਕ ਹਿਕ ਫ਼ਿਰਕਾ ਹਿੰਦੂਆਂ ਦਾ ਦੋਵੇਂ ਰਾਹ ਰਹੇ ਹੈਨ ਅਰ ਮੁਸਲਮਾਨ ਮਨਸੂਖ਼ ਹੈਨ ਅਤੇ ਅਸਾਂ ਨੋਂ ਹੁਕਮ ਪਾਕ ਖ਼ੁਦਾਇ ਦਾ ਹੋਯਾ ਜੋ ਚਾਰੋਂ ਕਤੇਬਾਂ ਊਪਰ ਅਮਲ ਕਰੋ ਅਬ ਪੜ੍ਹੇ ਗੁੜ੍ਹੇ ਸਵਾਬ ਨਾਹੀਂ ਅਮਲ ਕਰਨਾ ਸਵਾਬ ਹੈ ਹੋਰ ਪੜ੍ਹਨਾ ਗੁੜ੍ਹਣਾ ਦਰਕਾਰ ਨਾਹੀਂ ਖ਼ਾਸ਼ਾ ਮਤਲਬ ਅਮਲ ਕਰਨਾ ਖ਼ੁਦਾਇ ਫ਼ਰਮਾਯਾ ਹੈ ਇਸ ਆਖ਼ਰੀ ਜ਼ਮਾਨੇ ਮੇ ਬਗ਼ੈਰ ਬੰਦਗੀ ਅਤੇ ਨੇਕ ਅਮਲਾਂ ਬਾਝ ਖ਼ਲਾਸੀ ਨਾਹੀਂ ਕਾਜ਼ੀ ਜੀ ਇਕ ਦੁਇ ਸੁਖ਼ਨ ਹੱਕ ਰਾਸਤੀ ਕੇ ਕਰਣੇ ਸਨ ਸੋ ਜੀਂਵਦਿਆਂ ਮੇਲਾ ਖ਼ੁਦਾਇ ਕੀਤਾ ਹੈ ਕਲਜੁਗ ਵਿੱਚ ਦੁਇ ਫ਼ਿਰਕੇ ਤਹਕੀਕ ਕੀਤੇ ਹੈਨ ਅਜੇ ਤਿਨਾਂ ਦੇ ਵਿੱਚ ਭੀ ਸ਼ੱਕ ਹੈ ਕਾਫ਼ਰਾਂ ਮੁਲਹਦਾਂ ਕਾ ਜੋ ਸਰ ਹੈ ਸੋ ਇਸ ਪਾਕ ਨਾਮੇ ਵਿਚ ਦਰਜ ਕੀਤੇ ਅਤੇ ਜੋ ਦਰੋਗ ਗੁਮਰਾਹ ਹੈਨ ਤਿਨਾਂ ਕਉ ਰੱਦ ਕਰੀਏ ਤੁਸਾਡੇ

ਦੀਨ ਘਰ ਮੱਕਾ ਮਦੀਨਾ ਹੈ ਜੋ ਇਥੇ ਕਜ਼ਾਇ ਹੋਇ ਨਿਬੜੇ ਸੋ ਸਹੀ ਆਪੋ ਆਪਣੇ ਅਮਲ ਜ਼ਾਹਰ ਕੀਚਨ ਸੱਚ ਰੱਖੀਐ ਦਰੋਗ ਮਨਸੂਖ਼ ਕਰੀਐ ਜਵਾਬ ਸਵਾਲ ਹੱਕ ਰਾਸਤੀ ਕਾ ਚਲਿਆ ਇਕ ਵਲ ਬਾਬਾ ਨਾਨਕ ਹੱਕ ਰਾਸਤੀ ਕੀ ਗੁਫ਼ਤ ਸ਼ਨੀਦ ਹੋਈ ਸੱਚ ਸ਼ਬਦ ਉਪਰ ਨਿਬੇੜਾ ਹਿੰਦੂ ਤੁਰਕ ਦਾ ਬਾਬੇ ਨਾਨਕ ਜੀ ਕੀਤਾ ਹਿੰਦੂ ਹਿੰਦੂ ਕਰ ਖਲ੍ਹਾਰੇ ਅਤੇ ਮੁਸਲਮਾਨ ਮੁਸਲਮਾਨ ਹੋਇ ਖੜੋਤੇ ਚਾਰੋਂ ਮਜ਼ਹਬ ਆਪੋ ਆਪਣੇ ਰਾਹ ਉਪਰ ਕਾਮਲ ਕੀਤੇ ਅਰ ਬ੍ਰਹਮਣ ਖੱਤ੍ਰੀ ਵੈਸ਼ ਸ਼ੂਦ੍ਰ ਆਪੋ ਆਪਣੀ ਕਤੇਬ ਉਪਰ ਚਾਰੋਂ ਮਜ਼ਹਬ ਚਲਨ ਕੋਈ ਕਿਸੇ ਕਉ ਰੱਦੇ ਨਾਹੀਂ ਆਪੋ ਆਪਣੇ ਜ਼ਮਾਨੇ ਅੰਦਰ ਸਭ ਸਰਦਾਰ ਹੈਨ ਘੱਟ ਵੱਧ ਕੋਈ ਨਾਹੀਂ ਜਿਸ ਈਮਾਨ ਅੰਦਰ ਕੋਈ ਖੜਾ ਹੈ ਤਿਸ ਕਉ ਓਹੀ ਈਮਾਨ ਪਾਰ ਪੁਰਸਲਾਤ ਕਰੇਗਾ ਦਰਗਾਹ ਰੱਬਦੀ ਜ਼ਾਤ ਸਫ਼ਾਤ ਮਜ਼ਹਬ ਕੋਈ ਪੁੱਛੀਦਾ ਨਾਹੀਂ ਨੇਕੀ ਬਦੀ ਪੁੱਛੀਐਗੀ ਪਾਤਸ਼ਾਹ ਉਮਰਾਉ ਕਾਜ਼ੀ ਮੁਫ਼ਤੀ ਮੁੱਲਾਂ ਇਨਾਂ ਥੋਂ ਲੋਹ ਅਦਾਲਤ ਕਾ ਹਿਸਾਬ ਪੁਛੀਐਗਾ ਜੋ ਤੁਮਹੁ ਫ਼ਰਮਾਨ ਰੱਬਦਾ ਲੇਕਰ ਕਿਸ ਕਉ ਹੱਕ ਪਹੁਚਾਯਾ ਹੈ ਜਿਨੋਂ ਅਦਲ ਨਾਹੀਂ ਕੀਤਾ ਤਿਨੋਂ ਕੇ ਹੱਡ ਦੋਜਕ ਹਾਵੀਏ ਅੰਦਰ ਪਏ ਸੜਦੇ ਹੈਨ ਅਰ ਤੋਬਹ ਤੋਬਹ ਕਰਦੇ ਹੈਨ ਅਰ ਕਬੂਲ ਕਾਈ ਨਾਹੀਂ ਪਉਂਦੀਜਾਂ ਇਤਨੀ ਨਸੀਹਤ ਬਾਬੇ ਨਾਨਕ ਜੀ ਆਖੀ ਤਾਂ ਮੁੱਲਾਂ ਜੀਵਣ ਗ਼ੁੱਸਾ ਕਰਕੇ ਅਵਾਜ਼ ਕੀਤਾ ਸੂਰੇ ਕਲਾਮ ਰੱਬ ਦੇ ਲਗਾ ਪੜ੍ਹਨ ॥

## ਸੁਆਲ ਮੂੱਲਾਂ ਜੀਵਣ ਸੂਰਾ

ਹਮਦ ਸਨਾਈਂ ਰਬ ਨੋਂ ਦੋਇਮ ਨਬੀ ਰਸੂਲ ॥ ਸੋਇਮ ਚਾਰੋਂ ਯਾਰ ਹੈਨ ਪੜ੍ਹ ਕਲਮਾ ਪਏ ਕਬੂਲ ॥ ਲਿਖਿਆ ਧੁਰ ਦਰਗਾਹ ਦੇਇ ਇੱਕੋ ਪਾਕ ਅਲਾਹਿ ॥ ਉਪਰਿ ਕਲਮਾ ਨਬੀ ਦਾ ਪੜ੍ਹਿਆ ਹੋਇ ਪਾਕ ਅਉਰਾਹਿ ॥ ਇਸਰਾਫ਼ੀਲ ਫਰੇਸ਼ਤਾ ਜਦਿ ਫੂਕੇ ਸੀ ਕਰਨਾਇ ॥ ਤਿਸ ਰੋਜ਼ ਮਹਸ਼ਰ ਡੇਹੜੇ ਪਉਸੀ ਗੁਲ ਕਹਾਇ ॥ ਉਡਸੀ ਦੁਨੀਆ ਐਤ ਭਾਤ ਜਿਉਂ ਪੇਵੇ ਦੀ ਕਪਾਹਿ ॥ ਤਪਸਨਿ ਜ਼ਿਮੀ ਅਸਮਾਨ ਦੁਇ ਰੂਹ ਖਾਸਨਿ ਵਡੇ ਤਾਹਿ ॥ ਤਦ ਕਾਜ਼ੀ ਹੋਸੀ ਆਪ ਰਬ ਮੁਫ਼ਤੀ ਨਬੀ ਰਸੂਲ ॥ ਪੁਛਸਨਿ ਖੋਲ੍ਹ ਕਿਤਾਬ ਨੋਂ ਨੇਕ ਬਦਾਂ ਸਭ ਭੂਲ ॥ ਸਭ ਛਡ ਪੁਛਸਨਿ ਉਮਤੀ ਜਿਨਾਂ ਕੀਏ ਸਵਾਬ ਅਜ਼ਾਬ ॥ ਹਜ਼ਰਤ ਕਾ ਫ਼ਰਮਾਇਆ ਲਿਖਿਆ ਵਿੱਚ ਕਿਤਾਬ ॥ ਤਿਸ ਰੋਜ਼ ਮਹਾਂਮਰ ਡੇਹੜੇ ਹੋਸਨਿ ਸੇਈ ਖ਼ਰਾਬ ॥ ਜੋ ਦਿਤੀ ਬਾਂਗ ਨ ਜਾਗਦੇ ਸੁੱਤੇ ਪਏ ਨਪਾਕ ॥ ਮੁੱਤੜਿ ਥੀਏ ਰਬਦੇ ਦਰ ਤੇ ਮਿਲੀ ਤਲਾਕ ॥ ਬੇ ਨਿਮਾਜਾਂ ਤੇ ਸਗ ਭਲੇ ਜੋ ਰਹਿੰਦੇ ਰਾਤੀ ਜਾਗ ॥ ਓਇ ਕਰਨ ਅੱਲਹ ਦੀ ਬੰਦਗੀ ਵਡੇ ਤਿਨਾੜੇ ਭਾਗ ॥ ਹੱਡ ਪਲੀਤੀ ਕਾਫ਼ਰਾਂ ਪਰ ਅਉਰਤ ਨਾਲ ਮੁਹਾਬ ॥ ਓਇ ਵੇਲਾ ਵਖਤ ਨ ਜਾਣਦੇ ਨਾ ਕਿਛ ਉਮਰ ਖ਼ਿਤਾਬ ॥ ਦੋਜ਼ਕ ਸੜਦੇ ਪਾਈਐ ਤਨ ਤੇ ਸਹਨ ਅਜ਼ਾਬ ॥ ਅਜ਼ਰਾਈਲ ਫ਼ਰੇਸ਼ਤਾ ਆਖ਼ਰ ਕਰੇ ਖ਼ਰਾਬ ॥ ਸੂਰ ਸਰਬ ਹਰਾਮ ਹੈ ਬੋਜਾ ਭੰਗ ਗੁਨਾਹ ॥ ਜੀਵਣ ਸ਼ਾਮਤ ਨਫ਼ਸ ਦੀ

ਪਾਸਨਿ ਕੱਲੇ ਸਜਾਇ ॥ ਜਵਾਬ ਬਾਬਾ ਨਾਨਕ ਸੂਰੇ ਕੀਤਾ ॥ ਹਮਦ ਸਨਾਈਂ ਰਬ ਨੋਂ ਵਾਹਿਦ ਲਾਸ਼ਰੀਕ॥ ਅਵਤਾਰਾ ਪੈਕੰਬਰਾ ਇਕ ਸਕਿਆ ਨ ਕਰ ਤੁਹਕੀਕ ॥ ਲਖ ਚਉਰਾਸੀਹ ਆਲਮਾ ਕਾਨ ਹੈਵਾਨ ਨਬਾਤ॥ਵਾਹਿਦ ਲਾਸ਼ਰੀਕ ਹੈ ਨਿਤ ਮੁਖਹੁ ਅਲਾਵਹਿ ਜਾਪ ॥ ਵਾਹਿਦ ਲਾਸ਼ਰੀਕ ਹੈ ਇਕ ਕਾਦਰ ਪਾਕ ਅਲਾਹਿ॥ ਕੁਦਰਤਿ ਲੱਖ ਰਸੂਲ ਹੈਨ ਸਚ ਦਰਗਾਹ ਪਾਨ ਨ ਰਾਹ ॥ ਕੱਲਾ ਇਕ ਖ਼ੁਦਾਇ ਹੈ ਕੁਦਰਤਿ ਕਈ ਰਸੂਲ ॥ ਜੀਵਣ ਨੀਅਤ ਰਾਸ ਕਰ ਦਰਗਹਿ ਪਵਹਿ ਕਬੂਲ ॥ ਲਿਖਿਆ ਦਰ ਦਰਗਾਹ ਦੇਏਕੋ ਪਾਕ ਖ਼ੁਦਾਇ ॥ਦੋਇਮੁ ਹੋਆ ਨ ਹੋਇਗਾ ਜੋ ਹੋਆ ਥੀਆ ਫਨਾਹਿ ॥ ਇਸਰਾਫ਼ੀਲ ਫ਼ਰੇਸ਼ਤਾ ਜਦ ਫੂਕੇਸੀ ਕਰਨਾਇ ॥ ਜ਼ਿਮੀ ਅਸਮਾਨ ਇਉਂ ਉਡਸਨ ਜਿਉਂ ਪੇਵਾ ਪਿੰਵੇ ਕਪਾਹਿ ॥ ਮੁਫ਼ਤੀ ਕੋਈ ਨ ਰਬ ਦਾ ਜੋ ਖੋਲ੍ਹੇ ਪਾਸ ਕਿਤਾਬ ॥ ਯਾਰ ਨਾ ਕੋਈ ਅੱਲਹ ਦਾ ਜੋ ਕਰੇ ਸੁਅਲ ਜਬਾਬ ॥ ਵਾਹਿਦ ਲਾਸ਼ਰੀਕ ਹੈ ਕਾਜ਼ੀ ਮੁਫਤੀ ਆਪ ॥ ਆਪੇ ਖੋਲ੍ਹ ਕਿਤਾਬ ਨੋਂ ਆਪੇ ਕਰੇ ਹਿਸਾਬ॥ ਆਪੇ ਬਖ਼ਸ਼ ਮਿਲਾਇਦਾ ਦੇਇ ਸਜ਼ਾਈਂ ਆਪ ॥ ਇੱਕੋ ਇੱਕ ਖ਼ੁਦਾਇ ਹੈ ਜਿਸਦਾ ਮਾਇ ਨ ਬਾਪ ॥ ਚਾਂਦੀ ਧੋਵੈ ਸੁਨਿਆਰ ਜਿਉਂ ਖੋਟੇ ਖਰੇ ਮਿਲਾਇ ॥ ਸਿੱਕਾ ਸਚ ਰਲਾਇਕੈ ਖੋਟੇ ਕੰਡੇ ਜਲਾਇ ॥ ਹਾਂਡੀ ਚਾੜ੍ਹ ਜਲਾਇਸੀ ਆਪ ਸੁਨਿਆਰਾ ਰਬ ॥ ਖੋਟੇ ਥੀਸਨ ਖ਼ਾਕੜੀ ਕਾਇਮ ਖਰੇ ਕੁਤਬ ॥ ਜ਼ਰਬਾਂ ਲਗਸਨ ਖੋਟਿਆਂ ਪਰ ਖੋਟੇ ਕਿਤੇ ਨ ਕੰਮ ॥ਸਾਹਿਬ ਐਵੇਂ ਪਰਖਸੀ ਜਿਵੇਂ ਸਰਾਫ਼ਾਂ ਦੰਮ ॥ ਖਰੇ ਖ਼ਜ਼ਾਨੇ ਪਉਸਨੀ ਖੋਟੇ ਦਿਚਨ ਡਾਲ ॥ ਖੋਟੇ ਮਿਲਸਨ ਖ਼ਾਕ ਨਾਲ ਖਾਸੀ ਜਾਇ ਰਵਾਲ ॥ ਨਾਨਕ ਆਖੀ ਜੀਵਣਾ ਮੁਖ ਤੇ ਸਚ ਅਲਾਇ ॥ਰੋਜ਼ ਮਹਸ਼ਰ ਡੇਹੜੇ ਪਉਸੀ ਗ਼ੁਲ ਕਹਾਇ॥ ਹੋਸੀ ਕਿਆਮਤ ਦੁਨੀ ਪਰ ਅੰਤ ਨ ਓੜਕ ਤਾਹਿ ॥ ਤਦ ਕਾਜ਼ੀ ਮੁਫ਼ਤੀ ਕੋ ਨਹੀਂ ਕਾਜ਼ੀ ਆਪ ਅਲਾਹਿ ॥ ਗ਼ੈਰ ਹਿਸਾਬ ਨ ਹੋਸੀਆ ਰੱਬਾਨੀ ਦਰਗਾਹ ॥ ਤਲਬਾਂ ਪਉਸਨ ਆਕੀਆਂ ਕੀਤੇ ਜਿਨਾਂ ਗੁਨਾਹਿ ॥ ਓਇ ਪਉਸਨ ਦੋਜ਼ਕ ਹਾਵੀਏ ਗਲ ਸੰਗਲ ਰੋਇ ਸਿਆਹਿ ॥ ਨੇਕਾਂ ਅਮਲਾਂ ਵਾਲੜੇ ਦੇਖਸਨ ਪਾਕ ਅਉਰਾਇ ॥ ਬਦ ਅਮਲੀ ਬਦ ਮਾਮਲੀ ਸੇ ਹੋਸਨ ਅੰਤ ਫ਼ਨਾਹਿ ॥ ਅਮਲੀ ਸੋਫ਼ੀ ਉਤ ਦਿਹਿ ਮਿਲ ਕਰਸਨ ਬੈਠ ਸਲਾਹਿ ॥ਹੋਰ ਨ ਹੋਸੀ ਪਾਸ ਕੋ ਇਕ ਹੋਸੀ ਅਲਹ ਗੁਆਹਿ॥ ਅਮਰ ਹਯਾਤੀ ਭਿਸਤ ਵਿਚ ਪਾਸਨ ਸਚ ਅਲਾਹਿ ॥ ਛੁਟਸਨ ਸੋਈ ਨਾਨਕਾ ਮੁਰਸ਼ਦ ਜਿਨਾਂ ਪਨਾਹਿ ॥ ਹਦੀਸ ॥ ਮੁਸਲਮਾਨ ਕਹਾਵਣ ਮੁਸ਼ਕਲ ਜੇ ਹੋਵੈ ਤਾਂ ਮੁਸਲਮਾਨ ਕਹਾਵੈ ॥ ਅਵਲ ਅਉਲ ਦੀਨ ਕਰਿ ਮਿਠਾ ਮੁਸਲਮਾਨਾ ਮਾਲ ਮੁਸਾਵੈ ॥ ਰਬ ਕੀ ਰਜ਼ਾਇ ਮੰਨੈ ਸਿਰ ਊਪਰਿ ਕਰਤਾ ਮੰਨੈ ਆਪ ਗਵਾਵੈ ॥ ਹੋਇ ਮੁਸਲਮ ਦੀਨ ਮੁਹਾਣੇ ਮਰਣ ਜੀਵਣ ਕਾ ਭਰਮ ਚੁਕਾਵੈ ॥ ਨਾਨਕ ਸਰਬ

ਜੀਆ ਮਿਹਰਮਤ ਹੋਵੈ ਤਾਂ ਮੁਸਲਮਾਨ ਕਹਾਵੈ॥ ਆਇਤ ॥ ਮਿਹਰ ਮਸੀਤ ਸਿਦਕ ਮੁਸਲਾ ਹਕੁ ਹਲਾਲ ਕੁਰਾਂਨਿ॥ ਸਰਮ ਸੁੰਨਤਿ ਸੀਲ ਰੋਜਾ ਹੋਹ ਮੁਸਲਮਾਣ॥ ਕਰਣੀ ਕਾਬਾ ਸਚੁ ਪੀਰ ਕਲਮਾਂ ਕਰਮ ਨਿਮਾਜ॥ ਤਸਬੀ ਸਾਤਿਸ ਭਾਵਸੀ ਨਾਨਕ ਰਖੈ ਲਾਜ॥ ਮੁਸਲਮਾਨ ਮੁਸਾਵੈ ਆਪ॥ ਸਿਦਕ ਸਬੂਰੀ ਕਲਮੇ ਪਾਕ॥ ਖੜੀ ਨ ਛੇੜੇ ਪੜੀ ਨ ਚਾਇ॥ ਸੋ ਮੁਸਲਮਾਨ ਭਿਸਤ ਕੋ ਜਾਇ॥ ਸੂਰਾ ॥ ਹਕਿ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥ ਗੁਰ ਪੀਰ ਹਾਮਾ ਤਾਂ ਭਰੇ ਜਾਂ ਮੁਰਦਾਰ ਨ ਖਾਇ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥ ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲ ਨ ਜਾਇ॥ ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥ ਸੂਰਾ ॥ ਜਿਨਾ ਸਚਿ ਪਛਾਨਿਆ ਪਉਸਨ ਭਿਸਤੀ ਜਾਇ॥ ਹਕ ਹਲਾਲੀ ਖਾਵਣਾ ਸਚੁ ਤਿਨਾੜੇ ਭਾਇ॥ ਜੋਰ ਨ ਕੀਜੈ ਕਿਸੀ ਪਰ ਉਤਮ ਮਧਿਮ ਨ ਕੋਇ॥ ਹਿੰਦੂ ਮੁਸਲਮਾਨ ਨੌਂ ਦੁਹਾਂ ਨਸੀਹਤ ਹੋਇ॥ ਨਸੀਹਤ ਹਿੰਦੂਆਂ ॥ ਦਇਆ ਕਪਾਹਿ ਸੰਤੋਖ ਸੂਤ ਜਤ ਗੰਢੀ ਸਤ ਵਟ॥ ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤ॥ ਨਾ ਇਹੁ ਤੁਟੈ ਨ ਮਲ ਲਗੈ ਨਾ ਇਹੁ ਜਲੈ ਨ ਜਾਇ॥ ਧੰਨ ਸੁ ਮਾਣਸ ਨਾਨਕਾ ਜੋ ਗਲ ਚਲੇ ਪਾਇ॥

ਹਦੀਸ ॥ ਚਉਕੜਿ ਮੁਲ ਅਣਾਇਆ ਬਹਿ ਚਉਕੈ ਪਾਇਆ॥ ਸਿਖਾ ਕੰਨ ਚੜਾਈਆ ਗੁਰ ਬ੍ਰਹਮਣ ਥੀਆ॥ ਓਹ ਮੁਆ ਓਹ ਝੜ ਪਇਆ ਵੇਤਗਾ ਗਇਆ॥ ਆਇਤ ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲ॥ ਲਖ ਠਗੀਆ ਪਹਿਨਾਮੀਆ ਰਾਤ ਦਿਨਸ ਜੀਆ ਨਾਲ॥ ਤਗ ਕਪਾਹਹੁ ਕਤੀਐ ਬਾਮਣ ਵਟੇ ਆਇ॥ ਕੁਹ ਬਕਰਾ ਰਿੰਨ ਖਾਇਆ ਸਭ ਕੋ ਆਖੈ ਪਾਇ॥ ਹੋਇ ਪੁਰਾਣਾ ਸੁਟੀਐ ਭੀ ਫਿਰ ਪਾਈਐ ਹੋਰ॥ ਨਾਨਕ ਤਗ ਨ ਤੁਟਈ ਜੇ ਤਗੀ ਹੋਵੈ ਜੋਰ॥ ਨਾਇ ਮੰਨਿਐ ਪਤ ਉਪਜੈ ਸਾਲਾਹੀ ਸਚ ਸੂਤ॥ ਦਰਗਹ ਅੰਦਰ ਪਾਈਐ ਤਗ ਨ ਤੂਟਸ ਪੂਤ॥ ਤਗੁ ਨ ਇੰਦ੍ਰੀ ਤਗ ਨ ਨਾਰੀ॥ ਭਲਕੇ ਥੁਕ ਪਵੈ ਨਿਤ ਦਾੜੀ॥ ਤਗੁ ਨ ਪੈਰੀ ਤਗੁ ਨ ਹਥੀ॥ ਤਗੁ ਨ ਜਿਹਵਾ ਤਗੁ ਨ ਅਖੀ॥ ਵੇਤਗਾ ਆਪੇ ਵਤੈ॥ ਵਟ ਧਾਗੇ ਅਵਰਾਂ ਘਤੈ॥ ਲੈ ਭਾੜ ਕਰੇ ਵੀਆਹੁ॥ ਕਢਿ ਕਾਗਲ ਦਸੇ ਰਾਹੁ॥ ਸੁਣ ਵੇਖਹੁ ਲੋਕਾ ਏਹੁ ਵਿਡਾਣੁ॥ ਮਨ ਅੰਧਾ ਨਾਉਂ ਸੁਜਾਨ॥ ਜੇ ਮੋਹਾ ਕਾਘਰ ਮੁਹੈ ਘਰ ਮੁਹਿ ਪਿਤਰੀ ਦੇਇ॥ ਅਗੈ ਵਸਤ ਸਿਞਾਣੀਐ ਪਿਤਰੀ ਚੋਰ ਕਰੇਇ॥ ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥ ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥ ਤਗੁ ਨ ਹਿੰਦੂ ਪਾਇਆਂ ਤਗੁਨ ਮੁਸਲਮਾਨ॥ ਦੋਵੈ ਭੁਲੇ ਰਾਹਿ ਤੇ ਗਾਲਬ ਭਯਾ ਸੈਤਾਨ॥ ਹਿੰਦੂ ਸੰਗਲ ਸੂਤ ਦਾ ਤਿਸਕਾ ਭਉ ਨਹੀ ਕੋਇ॥ ਭਾਵੈ ਬੈਠੇ ਚੌਕ ਵਿਚ ਭਾਵੈ ਬਾਹਰ ਹੋਇ॥ ਹਿੰਦੂ ਬਧਾ ਸੂਤ ਸਿਉ ਤਿਨਕਉਂ ਛੁਟਨ ਅਸਾਨ॥ ਤ੍ਰਿਕਲ ਸੰਗਲ ਸਰੇ ਦਾ ਛੁਟੇ ਨ ਮੁਸਲਮਾਨ॥ ਕੰਧੀ ਜਿਉ ਦਰੀਯਾਦੀ ਦੀਨ ਕਿਨਾਰੇ ਦੇਇ॥ ਆਪੋ ਆਪਨੇ ਦੀਨ ਵਿਚ ਬਧੇ ਦਿਸਨ ਦੋਇ॥ ਹਿੰਦੂ ਬੰਧਨ ਜੇ ਕਟੇ ਕੋਇ ਨ ਸਕੇ ਹੋੜ॥ ਬੰਧਨ ਕਟੇ ਤੁਰਕ ਜੋ ਮਾਰਨ ਪਿੰਡ ਅਧੋੜ॥ ਬੰਧਨ ਚੰਗਾ ਸੂਤ ਦਾ ਤੂਟੇ ਪਾਈਐ ਹੋਰ॥ ਜੇ ਬੰਧਨ ਤੂਟੇ ਤੁਰਕ ਦਾ ਤਾਂ ਕਾਫ਼ਰ

ਹੋਇ ਨਕੋਰ ॥ ਕਰਮੀ ਬਧੇ ਜੋ ਮਰਨ ਮਰ ਮਰ ਫਿਰਿ ਫਿਰਿ ਆਵਹਿ ਜਾਹਿ ॥ ਖੁਲ੍ਹੇ ਬੰਧਨ ਜੇ ਮਰਨ ਫਿਰਿ ਜਨਮ ਨ ਮਰਨਾ ਤਾਹਿ ॥ ਸੁੰਨਤ ਹਿੰਦੂ ਤੁਰਕ ਦੀ ਕਾਨੋ ਸੁਣੀਐ ਦੋਇ ॥ ਸੁੰਨਤ ਬਾਝੋਂ ਜੀਵਣਾ ਹਿੰਦੂ ਤੁਰਕ ਨ ਕੋਇ ॥ ਆਲਤ ਕਟੀਐ ਤੁਰਕ ਦੀ ਹਿੰਦੂ ਗੋਸ਼ ਛਿਦਾਇ ॥ ਜ਼ਰਬ ਲਗਾਵਹਿ ਆਪਣੀ ਨਿਆਰਾ ਰਹਿਆ ਖ਼ੁਦਾਇ ॥ ਹਿੰਦੂ ਮੁਸਲਮਾਨ ਦੋਇ ਦਰਗਹਿ ਲਹਨਿ ਨ ਜਾਇ ॥ ਫ਼ੈਲ ਫ਼ਕਰ ਜਹਾਨ ਵਿਚ ਹਿੰਦੂ ਤੁਰਕ ਕਹਾਇ ॥ ਕਲਜੁਗ ਵਿੱਚ ਮਨਸੂਖ਼ ਹੈਨ ਹਿੰਦੂ ਮੁਸਲਮਾਨ ॥ ਤੀਜਾ ਦੀਨ ਚਲਾਇਆ ਮੁਸ਼ਕਲ ਥੀਆ ਅਸਾਨ ॥ ਸੁਆਲ ਰੁਕਨਦੀਨ ਕਾਜ਼ੀ ॥ ਆਖੇ ਕਾਜ਼ੀ ਰੁਕਨਦੀਨ ਸੁਣ ਨਾਨਕ ਦਰਵੇਸ਼ ॥ ਐਥੋਂ ਕਲਮੇ ਪਾਕ ਜੋ ਸੋ ਅੱਲਹ ਦੇ ਦਰਵੇਸ਼ ॥ ਅੱਵਲ ਨਾਇ ਖ਼ੁਦਾਇ ਦਾ ਦੋਇਮ ਨਬੀ ਰਸੂਲ ॥ ਨਾਨਕ ਕਲਮਾ ਯਾਦ ਕਰ ਦਰਗਹ ਪਵੈ ਕਬੂਲ ॥ ਲਿਖਿਆ ਦਰਦਰਗਾਹ ਦੇ ਹਿਕਸ ਬਾਝ ਨ ਕੋਇ ॥ ਕਹੇ ਮਹੰਮਦ ਉੱਮਤੀ ਕਲਮਾ ਪਾਕ ਬੁਗੋਇ ॥ ਸਾਹਿਬ ਕਾ ਫ਼ੁਰਮਾਇਆ ਲਿਖਿਆ ਵਿੱਚ ਕਿਤਾਬ ॥ ਦੋਜ਼ਕ ਜਲਦੇ ਨਾ ਪਵਨ ਜੋ ਪੜ੍ਹਦੇ ਕਲਮਾਂ ਪਾਕ ॥ ਤ੍ਰੀਹੇ ਰੋਜ਼ੇ ਜੋ ਰੱਖਣ ਪੰਜੇ ਵਖਤ ਨਮਾਜ਼ ॥ ਭਿਸ਼ਤ ਤਿਨਾਂ ਕੋ ਰੋਜੜੀ ਲੱਭੇ ਸਭ ਅਜ਼ਾਬ ॥ ਆਤਸ਼ ਦੋਜ਼ਕ ਹਾਵੀਏ ਕਾਫ਼ਰ ਨਿਤ ਜਲੰਨਿ ॥ ਮੁਸਲਮਾਨ ਮੁਸੱਲਮੀ ਜੇ ਖ਼ਾਕੂ ਸੰਗ ਮਿਲੰਨਿ ॥ ਕਾਇਮ ਹੋਇ ਕਿਆਮਤੀ ਵਤ ਨ ਆਵਨ ਜਾਨ ॥ ਰੁਕਨਲ ਰੂਹ ਅਮਾਨਤੀ ਜੇ ਸਾਬਤ ਰੱਖੇ ਈਮਾਨ ॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਕਾਜ਼ੀ ਰੁਕਨਦੀਨ ਆਖੀ ਨਾਨਕ ਸ਼ਾਹ ॥ ਜਿਨਾਂ ਈਮਾਨ ਸਲਾਮਤੀ ਸੇ ਦਰਗਹ ਪਾਇਨ ਰਾਹ ॥ ਅੱਵਲ ਨਾਇ ਖ਼ੁਦਾਇਦਾ ਕੇਤੇ ਨਬੀ ਰਸੂਲ ॥ ਰੁਕਨਲ ਨੀਅਤਿ ਰਾਸ ਕਰ ਦਰਗਹਿ ਪਵੈ ਕਬੂਲ ॥ ਲਿਖਿਆ ਦਰ ਖ਼ੁਦਾਇ ਦੇ ਹਿਕਸ ਬਾਝ ਨ ਕੋਇ ॥ ਦੂਜੀ ਕੁਦਰਤਿ ਸਾਜਿ ਕੈ ਰੰਗ ਦਿਖਾਏ ਦੋਇ ॥ ਇਕ ਦਰ ਦਾਤਿ ਲੱਖ ਕਰ ਲਖਹੁ ਲਖ ਅਸੰਖ ॥ ਨਾਨਕ ਕੀਮਤਿ ਨਾ ਪਵੈ ਸਾਹਿਬ ਅਗਮ ਬਿਅੰਤ ॥ ਆਦਮ ਹੱਵਾ ਸਿਰਜਿਆ ਕੁਦਰਤਿ ਬੰਦੇ ਦੋਇ ॥ ਦੁਹਿ ਹੱਥੀ ਉਪਜੀ ਮੇਦਨੀ ਜੀਆ ਜੰਤ ਅਲੋਇ ॥ ਲੈ ਪੈਕੰਬਰੀ ਆਇਆ ਇਸ ਦੁਨੀਆ ਦੇ ਮਾਹਿ ॥ ਨਾਂਉ ਮਹੰਮਦ ਮੁਸਤਫ਼ਾ ਹੋਆ ਬੇ ਪਰਵਾਹਿ ॥ ਡਿਠੀਅਸ ਚਾਰ ਕਤਾਬ ਸੋਧ ਹਿਕਸ ਬਾਝ ਨ ਕੋਇ ॥ ਵਾਹਿਦ ਲਾਸ਼ਰੀਕ ਹੈ ਦੂਜਾ ਹੋਆ ਨਾ ਹੋਇ ॥ ਢੂੰਡਸ ਚਉਦਹ ਤਬਕ ਫਿਰ ਸੂਰਤ ਨਾਹਿ ਖ਼ੁਦਾਇ ॥ ਸੁਣਸਿ ਅਵਾਜ਼ਾ ਜਰਸ ਦਾ ਗ਼ੈਬੀ ਪਰਦੇ ਮਾਹਿ ॥ ਪਰਦੇ ਅੰਦਰ ਨੂਰ ਹੈ ਬਿਅੰਤ ਆਫ਼ਤਾਬ ਮਹਤਾਬ ॥ ਨਾਹਿ ਨਮੂਨਾ ਰੱਬ ਦਾ ਨਾਹੀਂ ਜ਼ਾਤ ਸਫ਼ਾਤ ਕਿਤਾਬ ॥ ਫਿਰ ਸੋਧਿਆ ਸੁ ਅੰਦਰ ਆਪਣਾ ਆਪੇ ਆਪ ਖ਼ੁਦਾਇ ॥ ਪਾਕ ਪੜ੍ਹਿਓਸੁ ਕਲਮਾਂ ਹਿਕਸ ਦਾ ਮੁਹੰਮਦ ਨਾਲ ਮਿਲਾਇ ॥ ਹੋਯਾ ਮਸ਼ੂਕ ਖ਼ੁਦਾਇ ਦਾ ਹੋਆ ਤੁਲ ਅਲਾਹਿ ॥ ਅੱਲਹਿ ਬੇਨਮੂਨ ਹੈ ਬੇ ਚਗੂਨ ਕਹਾਇ ॥ ਅੱਲਹ ਆਸ਼ਕ ਸੱਚ ਦਾ ਹੋਰ ਮਸ਼ੂਕ ਨ ਕੋਇ ॥ ਰਹਿੰਦਾ ਬੇਪਰਵਾਹ ਹੈ ਇੱਕੋ ਕਰਤਾ ਸੋਇ ॥ ਹਿਕ ਦਿਹਾੜੇ ਜਾਂਦਿਆਂ ਸ਼ਬ ਮੇਰਾਜੇ ਮਾਹਿ ॥ ਮਨ ਵਿਚ ਖ਼ੁਦੀ ਵਿਚਾਰੀਅਸ ਮੇਰੇ ਤੁਲ ਕੋ ਨਾਹਿ ॥ ਅੰਦਰ ਸ਼ਬ ਮੇਰਾਜ ਦੇ ਕੀਤੀਅਸੁ ਖ਼ੁਦੀ ਬਿਕਾਰ ॥

ਅਜ਼ਰਾਈਲ ਦਿਖਾਈਅਨਿ ਕੁਦਰਤ ਸ਼ੁਤਰ ਕਤਾਰ ॥ ਹਿਕਸ ਹਿਕਸ ਸ਼ੁਤਰ ਪਰ ਤ੍ਰੈ ਤ੍ਰੈ ਹੈਂ ਸੰਦੂਕ ॥ ਹਿਕ ਹਿਕ ਹੈ ਸਰਵਾਨ ਸੰਗ ਪਉਂਦੀ ਜਾਂਦੀ ਕੂਕ ॥ਅੱਵਲ ਆਖ਼ਰ ਦੇਖ ਕਰ ਹੋਇ ਰਹਿਆ ਹੈਰਾਨ॥ ਕਦੀ ਰਾਹ ਨ ਖੁੱਲ੍ਹਈ ਚੁਕੇ ਸਾਨ ਅਸਾਨ॥ਪੁਛਿਓਸ ਜਬਰਾਈਲ ਨੋਂ ਕਦ ਖੁੱਲ੍ਹੇਗਾ ਰਾਹ ॥ ਜਬਰਾਈਲ ਪੁਕਾਰਿਆ ਹੈਨ ਬਿਅੰਤ ਅਥਾਹ ॥ ਹਉਂ ਬੀ ਪੈਦਿ ਨ ਹੋਇਆ ਅੱਗੇ ਹੀ ਦੇ ਖੇਲ ॥ ਆਮਦ ਰਫ਼ਤ ਕਦੀਮ ਹੈ ਕਦੀ ਨ ਰਹਿੰਦੇ ਮੇਲ ॥ਆਖਿਆ ਜਬਰਾਈਲ ਤਬ ਖੋਲ੍ਹ ਸੰਦੂਕਾਂ ਦੇਖ॥ ਇਕ ਲੀਤੋਸੁ ਸ਼ੁਤਰ ਕਤਾਰ ਤੇ ਸਚ ਨਾਨਕ ਕਹੇ ਬਿਬੇਕ॥ ਡਿਠੋਸੁ ਖੋਲ੍ਹ ਸੰਦੂਕ ਹਿਕ ਅੰਡੇ ਭਰੇ ਮਿਆਨ॥ ਗ਼ੈਬ ਅਜ਼ਗ਼ੈਬੀ ਤਿਲਸਮਾਤ ਕਰਤੇ ਰਚੀ ਚਉਗਾਨ ॥ ਹਿਕ ਡਿਠਾਸੁ ਅੰਡਾ ਫੋੜ ਕੇ ਹੋਆ ਅੰਧ ਗ਼ੁਬਾਰ ॥ ਚਾਨਣ ਫੇਰ ਦਿਖ ਇਓਨ ਵਿਚ ਵਸਦੇ ਤਬਕ ਅਪਾਰ ॥ ਹਿਕਸੇ ਹਿਕਸੇ ਤਬਕ ਵਿਚ ਕਈ ਅਸੰਖ ਅਉਤਾਰ ॥ ਕਈ ਮਹੰਮਦ ਮੁਸਤਫ਼ਾ ਕਛੁ ਅੰਤ ਨਾ ਪਾਰਾਵਾਰ ॥ ਪੁਛ ਮਹੰਮਦ ਮੁਸਤਫ਼ਾ ਇਥੈ ਪੈਕੰਬਰ ਕੋਇ ॥ ਅਗੈ ਕਹਨਿ ਪੈਕੰਬਰਾਂ ਕਈ ਅਸੰਖਾਂ ਲੋਇ ॥ ਡਿਠੋਸ ਸਪਤ ਪਾਤਾਲ ਫੇਰ ਡਿਠਸ ਸਪਤ ਅਕਾਸ ॥ ਇਕਸੇ ਇਕਸੇ ਤਬਕ ਵਿਚ ਕਈ ਰਸੂਲ ਖ਼ਵਾਸ ॥ ਫਿਰ ਆਖਿਓਸ ਮੂਹ ਕਲਾਮ ਇਹ ਵਾਹਿਦ ਲਾਸ਼ਰੀਕ ॥ ਅਸੰਖ ਔਤਾਰ ਪੈਕੰਬਰਾਂ ਕਿਸੇ ਨ ਲੰਘੀ ਲੀਕ ॥ ਕਿਤੇ ਨੂਰ ਮਹੰਮਦੀ ਡਿਠੇ ਨਬੀ ਰਸੂਲ॥ ਨਾਨਕ ਕੁਦਰਤਿ ਦੇਖਕਰ ਖ਼ੁਦੀ ਗਈ ਸਭ ਭੂਲ ॥ ਅੱਲਹ ਵਾਲੀ ਦਰਗਾਹ ਦਾ ਅੰਤ ਨਾ ਪਾਰਾਵਾਰ॥ ਕਈ ਅਸੰਖਾ ਤਬਕ ਕਰ ਬਿਅੰਤ ਬੇ ਸ਼ੁਮਾਰ ॥ ਇੱਕੋ ਦਰ ਦਰਗਾਹ ਇਕ ਇੱਕੋ ਪਾਕ ਖ਼ੁਦਾਇ॥ ਦੂਜੀ ਕੁਦਰਤਿ ਸਾਜਕੇ ਹੋਆ ਬੇਪਰਵਾਹਿ ॥ ਇੱਕੋ ਆਸ਼ਕ ਆਪ ਹੈ ਹੋਰ ਮਸ਼ੂਕ ਨ ਹੋਇ॥ ਕੁਦਰਤਿ ਕਈ ਮਸ਼ੂਕ ਹੈ ਦਾਵਾ ਕਰਦੇ ਸੋਇ ॥ ਸਾਹਿਬ ਕਿਸੈ ਨਾ ਦੇਖਿਆ ਸਭ ਕੁਦਰਤਿ ਨੋਂ ਲਪਟਾਇ॥ ਕੁਦਰਤਿ ਅੰਤ ਨ ਪਾਵਨੀ ਫਿਰ ਫਿਰ ਧੱਕੇ ਖਾਹਿ ॥ ਕੇਤੇ ਲਖ ਪੈਕੰਬਰਾ ਮਰ ਫਿਰ ਹੋਏ ਖ਼ਾਕ ॥ ਖ਼ਾਕੂ ਤੇ ਫਿਰ ਉਪਜਹਿ ਕਈ ਅਸੰਖਾ ਲਾਖ ॥ ਜਿਤ ਦਰ ਲਖ ਮਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ਼ ॥ ਲਖ ਲਖ ਰਾਮ ਵਡੀਰੀਅਹਿ ਲਖ ਰਾਵਣ ਲਖ ਵੇਸ॥ ਲਖ ਲਖ ਓਥੈ ਜਤੀ ਹੈਨ ਸਤੀਅਹੁ ਤੇ ਸੰਨਿਆਸ॥ ਲਖ ਲਖ ਓਥੈ ਗੋਰਖਾ ਲਖ ਲਖ ਨਾਥਾ ਨਾਥ॥ ਲਖ ਲਖ ਓਥੈ ਆਸਨਾਂ ਗੁਰ ਚੇਲੇ ਰਹਿਰਾਸ॥ ਲਖ ਲਖ ਦੇਵੀ ਦੇਵਤੇ ਲਖ ਦਾਨੋ ਲਖ ਨਿਵਾਸ॥ ਲਖ ਪੀਰ ਬੈਕੰਬਰ ਅਉਲੀਏ ਲਖ ਕਾਜ਼ੀ ਮੁਲਾਂ ਸੇਖ ॥ ਕਿਸੈ ਸਾਂਤ ਨ ਆਈਆ ਬਿਨ ਸਤਿਗੁਰ ਕੈ ਉਪਦੇਸ ॥ ਸਾਧਿਕ ਸਿਧ ਅਗਣਤਹੈ ਕੇਤੇ ਲਖ ਅਪਾਰ॥ ਏਤੜਿਆ ਅਪਵਿਤ ਹੈ ਬਿਨ ਸਤਿ ਗੁਰ ਕੈ ਸਬਦ ਬੀਚਾਰ॥ ਸਿਰ ਨਾਥਾ ਕੈ ਇਕ ਨਾਥ ਸਤਿ ਨਾਮ ਕਰਤਾਰ॥ ਨਾਨਕ ਤਾਂ ਕੀ ਕੀਮਤਿ ਨਾ ਪਵੈ ਬੇਅੰਤ ਬੇਸੁਮਾਰ ॥ ਲਖ ਲਖ ਧਰਤੀ ਅਕਾਸ ਹੈਨ ਪੁਰੀਆ ਲਖ ਅਨੰਤ ॥ ਲਖ ਲਖ ਕੂਰਮ ਮਛਿ ਕਛਿ ਲਖ ਲਖ ਭਏ ਬੈਰਾਹ ॥ ਲਖ ਲਖ ਉਥੈ ਨਾਰਸਿੰਘ ਬਾਵਨ ਲਖ ਅਲਾਹ॥ ਰਾਮ ਕ੍ਰਿਸ਼ਨ ਅਗਨਤਿ ਬੋਧਿ ਕਲੰਕੀ ਲੱਖ॥ ਆਵਣ ਜਾਣ ਹੁਕਮ ਵਿਚ ਕਰਤੇ

ਅੱਖ ਫਰਕ ॥ ਕੇਤੜਿਆ ਅਵਤਾਰ ਲਖ ਬੀਤੇ ਅੰਤ ਨ ਪਾਰ॥ਕੇਤੀ ਹੋਈਆਂ ਉਮਤੀ ਕਿਛੁ ਅੰਤ ਨ ਪਾਰਾਵਾਰ ॥ ਲਖ ਪੀਰ ਪੈਕੰਬਰ ਅਉਲੀਏ ਗ਼ਉਸ ਕੁਤਬ ਲਖ ਪੀਰ ॥ ਤਰਸਨ ਖੜੇ ਦੀਦਾਰ ਨੋਂ ਦਿੱਸਨ ਖੜੇ ਜ਼ਹੀਰ ॥ ਨਾਨਕ ਸੱਚਾ ਪਾਤਿਸ਼ਾਹ ਸਿਰ ਸ਼ਾਹਾਂ ਪਤਿਸ਼ਾਹ ॥ ਕਾਇਮ ਦਾਇਮ ਕੁਦਰਤੀ ਕਾਦਰ ਬੇਪਰਵਾਹ॥ ਬ੍ਰਹਮੇ ਆਇਨ ਆਖਦੇ ਬੇਦ ਪੜਹਿ ਮੁਖਚਾਰ॥ ਬਿਸ਼ਨ ਕਿਸ਼ਨ ਕਈ ਬਪੜੇ ਹੁਕਮੀ ਧਰਹਿ ਅਉਤਾਰ ॥ ਸ਼ਿਵ ਪੁਕਾਰਨ ਦਰਿ ਖੜੇ ਦੇਵੀ ਦੇਵ ਅਸੰਖ॥ ਅਪੁੱਠੇ ਹੋਵਹਿ ਝੂਠ ਮਰਹਿ ਸਚ ਸਦਾ ਬਖਸੰਦ ॥ ਚਾਰ ਕਤੇਬਾਂ ਸੋਧੀਆਂ ਸੋਧੇ ਚਾਰੇ ਬੇਦ॥ ਸੋਧੀ ਨਉਖੰਡ ਪਿਰਥਵੀ ਬਹੁ ਬਿਧ ਹੋਏ ਭੇਦ ॥ ਸਾਹਿਬ ਹਿੱਕੋ ਰਾਹ ਦੁਇ ਹਿੰਦੂ ਮੁਸਲਮਾਨ॥ ਦਾਵੇ ਉਤੇ ਲੜ ਮਰੇ ਰਹਿਆ ਖ਼ੁਦਾਇ ਅਮਾਨ ॥ ਨਾਨਕ ਦਾਵਾ ਛਡਿਆ ਜਗ ਵਿਚ ਵਰਤੈ ਖ਼ੈਰ ॥ ਨਾ ਕਾਹੂ ਸੋਂ ਦੋਸਤੀ ਨਾ ਕਾਹੂ ਸੋਂ ਬੈਰ ॥ ਨਾਨਕ ਆਖੈ ਰੁਕਨਦੀਨ ਸੱਚੇ ਸੁਣੋ ਜਵਾਬ॥ ਸਾਹਿਬ ਫ਼ੁਰਮਾਇਆ ਲਿਖਿਆ ਵਿਚ ਕਿਤਾਬ॥ ਦੁਨੀਆਂ ਦੋਜ਼ਕ ਜੋ ਸੜਨ ਸੋ ਕਿਉਂ ਕਰ ਕਲਮੇ ਪਾਕ ॥ ਮਕਰੂਹੀ ਰੋਜੜੇ ਪੰਜ ਨਿਮਾਜ ਤਲਾਕ ॥ ਲੁਕਮਾ ਖਾਹਿ ਹਰਾਮ ਦਾ ਸਿਰ ਤੇ ਚੜਹਿ ਅਜ਼ਾਬ ॥ ਜੋ ਰਾਹ ਸ਼ੈਤਾਨੀ ਗੁਮ ਥੀਏ ਸੇ ਕਿਉਂ ਕਰ ਕਰਨਿ ਨਮਾਜ਼ ॥ ਆਤਸ਼ ਦੋਜ਼ਕ ਹਾਵੀਏ ਪਇਆ ਤਿਨਾਂ ਨਸੀਬ ॥ ਭਿਸਤਿ ਹਲਾਲੀ ਖਾਵਨਾ ਕੀਤਾ ਜਿਨਾ ਪਲੀਤ ॥ ਮੁਸਲਮਾਨ ਮੁਸੱਲਮੀ ਜੋ ਜੁੱਸੇ ਵਿਚ ਮਰਨਿ ॥ ਕਾਇਮ ਹੋਇ ਕਿਆਮਤੀ ਫੇਰ ਨ ਜਨਮ ਧਰਨਿ ॥ ਨਾਨਕ ਆਖੀ ਰੁਕਨਦੀਨ ਕਲਮਾ ਸੱਚ ਪਛਾਣ ॥ ਇੱਕੋ ਰੂਹ ਅਮਾਨਤੀ ਜੇ ਸਾਬਤ ਰਖੇ ਈਮਾਨ ॥ ਮੁਸਲਮਾਨ ਖ਼ੁਦਾਇ ਦੇ ਹਿੰਦੂ ਆਖਣ ਰਾਮ ॥ ਦੁਹਾਂ ਦਾਵਾ ਪਕੜਿਆ ਗ਼ਾਲਬ ਭਇਆ ਸ਼ੈਤਾਨ ॥ ਹਿੰਦੂ ਮੂਰਤਿ ਨਿਰਮਲੀ ਮੁਸਲਮਾਨਿ ਪਾਕ ॥ ਅਮਲਾਂ ਉਪਰਿ ਨਿਬੜੇ ਸਹੇ ਨਿਮਾਣੀ ਖ਼ਾਕ॥ ਅਰਬਾ ਨਾਸਰ ਮੇਲਕੈ ਜੁੱਸੇ ਰਚੇ ਖ਼ੁਦਾਇ ॥ ਆਪੇ ਸਾਜਿ ਨਿਵਾਜਦਾ ਆਪੇ ਕਰੇ ਫ਼ਨਾਹਿ ॥ ਕਾਇਮ ਦਾਇਮ ਕੁਦਰਤੀ ਸਚੇ ਬੇਪਰਵਾਹਿ ॥ ਨਾਨਕ ਸਾਹਬ ਏਕ ਹੈ ਹੋਰ ਸ਼ੈਤਾਨੀ ਰਾਹ ॥ ਸਵਾਲਾਖ ਪੈਕੰਬਰਾ ਆਏ ਦੁਨੀਆ ਮਾਹਿ ॥ ਆਪੋ ਆਪਣੀ ਨਉਬਤੀ ਸਭੇ ਚਲਾਏ ਰਾਹਿ ॥ ਐਥੇ ਉਥੈ ਏਕ ਹੈ ਦੂਜਾ ਨਾਹੀ ਕੋਇ ॥ ਦੂਜਾ ਆਪ ਜਣਾਇਕੈ ਗਈ ਸਭ ਹੀ ਹੋਇ॥ ਨੀਚਾ ਅੰਦਰ ਨੀਚ ਜਾਤ ਨੀਚੀ ਹੂ ਅਤਿ ਨੀਚ॥ ਜਿਥੈ ਨੀਚ ਸਮਾਲੀਅਨਿ ਉਥੈ ਨਦਰ ਤੇਰੀ ਬਖ਼ਸ਼ੀਸ਼॥ ਬਾਦਪੀਰ ਅੰਬੀਪਦਰੁ ਖ਼ਾਕ ਸਿ ਬਾਦਰ ਜਾਨ ॥ ਦਾਈ ਦ ਇਆ ਰੋਜ਼ ਸਭ ਖੇਲੇ ਸਗਲ ਜਹਾਨ॥ ਨੇਕੀ ਬਦੀ ਵਖਾਣੀਐ ਮਲਕਲ ਮਉਤ ਹਜ਼ੂਰ ॥ ਅਮਲੀ ਆਪੋ ਆਪਣੀ ਕੋ ਨੇੜੈ ਕੋ ਦੂਰ॥ ਜਿਨਾਂ ਹੁਕਮ ਮਛਾਣਿਆ ਚੱਲੇ ਮਸਕਤ ਘਾਲ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲ ॥ ੫ ॥ ਸੁਆਲ ਰੁਕਨਦੀਨ ਸੂਰਾ ॥ ਆਖੇ ਰੁਕਨਲ ਨਾਨਕਾ ਕਹੇ ਰਸੂਲ ਖ਼ੁਦਾਇ॥ ਜੋ ਕੋਈ ਕਰੇ ਬੁਰਿਆਈਆਂ ਸੋਈ ਲਹੈ ਸਜ਼ਾਇ ॥ ਨਾ ਮਾਈ ਨਾ ਬਾਪੜੇ ਨਾ ਭਾਈ ਨਾ ਬੀਰ ॥ ਜੋ ਬਦ ਅਮਲ ਕਮਾਂਵਦੇ ਤਿਨਾਂ ਗਲੀਂ ਜ਼ੰਜੀਰ॥ ਤਿਨਾਂ ਉਪਰ ਮੁਸਤਫ਼ਾ ਭਰਹੀ ਨਾਹਿ ਸਫ਼ਾਤ॥ ਦੋਜ਼ਕ ਆਤਸ਼ ਘਤੀਅਨਿ ਤੋਬਹ ਕਰਨ ਨਪਾਕ ॥ ਤੋਬਹ ਪੁਕਾਰਨ ਲਖ ਵਾਰ ਪੈ ਪਵੈ ਨ ਕਾਇ

ਕਬੂਲ ॥ ਮਿਲਨ ਸਜ਼ਾਈਂ ਰੂਹ ਨੋਂ ਪੁਛੀਐ ਭੂਲ ਅਭੂਲ ॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੈ ਰੁਕਨਦੀਨ ਏਕੋ ਪਾਕ ਖ਼ੁਦਾਇ॥ਆਪੇ ਬੁਰਾ ਕਮਾਇਦਾ ਆਪੇ ਭਲਾ ਕਰਾਇ ॥ ਆਪੇ ਬਖ਼ਸ਼ ਮਿਲਾਇਦਾ ਆਪੇ ਦੇਇ ਸਜ਼ਾਇ ॥ ਇੱਕੋ ਇਕ ਵਰਤਾਇਦਾ ਹੋਰ ਕਿਸਨੋਂ ਪੁਛੋ ਜਾਇ ॥ ਹੁਕਮ ਪਛਾਣੈ ਖ਼ਸਮ ਕਾ ਆਯਾ ਸੋ ਪਰਵਾਣ ॥ ਨਾਨਕ ਤਾਕੋ ਤਾਕ ਹੈ ਇੱਕੋ ਰੂਹ ਅਮਾਨ ॥ ਬੇੜੀ ਜਿਉਂ ਦਰੀਯਾ ਦੀ ਰਹਨ ਮੁਹਾਨੇ ਪੀਰ ॥ ਬੰਨਨ ਪੰਡ ਜ਼ਕਾਤਕੀ ਬਹੁਤ ਮੁਰੀਦ ਬਿਪੀਰ ॥ ਪੁੱਛਨਿ ਖੋਲ੍ਹ ਜਗਾਤੀਏ ਮੰਗਨ ਮਾਲ ਜਗਾਤ ॥ ਦੇਣੀ ਆਈ ਤਿਨਾਂ ਕੂ ਜਿਨਾਂ ਕਮਾਏ ਪਾਪ ॥ ਬੰਨਨ ਪੁਲ ਦਰੀਆਵ ਦੇ ਪਾਤਸ਼ਾਹ ਪਾਤਸ਼ਾਹ ॥ ਲੰਘੇ ਅਗਟਤੀ ਮੋਦਨੀ ਪੁਛ ਨ ਸਕੈ ਅਕਾਹਿ ॥ ਲੰਘੇ ਸਬਾਈ ਉਮਤੀ ਲਖ ਅਸੰਖਾਂ ਪੂਰ ॥ ਅਮਲੀ ਆਪੋ ਆਪਣੀ ਕੋ ਨੇੜੈ ਕੋ ਦੂਰ ॥ ਜਿਨੀਂ ਨਾਮ ਧਿਆਇਆ ਸੇ ਜਗ ਵਿਚ ਪਾਤਿਸ਼ਾਹ ॥ ਅਮਲੀ ਆਪੋ ਆਪਣੀ ਲੇਖੈ ਮਿਲੈ ਸਜ਼ਾਇ ॥ ਕਟਿਕ ਗਏ ਘਰ ਆਪਣੈ ਪਾਤਿਸ਼ਾਹ ਗਏ ਦਰਬਾਰ ॥ ਚੋਰ ਮਿਲੇ ਵਿਚ ਬੰਦੀਏ ਰਈਯਤਿ ਗਈ ਘਰਬਾਰ ॥ਬਾਜ਼ਾਰੀ ਬਾਜ਼ਾਰ ਵਿਚ ਉਨਾਂ ਆਇ ਲਾਏ ਬਾਜ਼ਾਰ॥ ਕਰਨ ਕਿੱਸੇ ਬਸਦਾਤੀਏ ਕਿੱਸਾ ਖ਼ਾਨੀ ਜਾਇ ॥ ਨੱਚਨ ਭੰਡ ਅਤਾਈਆਂ ਤਾ ਫੇ ਸਾਂਗ ਬਣਾਇ ॥ ਵਾਚਨ ਪੰਡਤ ਪੋਥੀਆਂ ਗੀਤਾ ਭਗਵਤ ਗਾਇ ॥ ਮੁੱਲਾਂ ਪੜ੍ਹਨ ਰਸਾਲੜੇ ਕਰਨ ਸਰੋਦ ਹੂ ਹਾਇ ॥ ਆਪੋ ਆਪਣੀ ਕਾਰ ਬਾਰ ਲਗੀ ਸਭਾ ਜਾਇ ॥ਪੂਰੇ ਗੁਰਮੁਖ ਭੌਜਲਉ ਲਾਇ ਚਰਨੀ ਘਤੀ ਲੰਘਾਇ ॥ ਸੁਣਹੁ ਨੀ ਪੁਰਸਲਾਤ ਵਾਲਹੁ ਨਿਕੀ ਕਹਾਇ ॥ ਖੰਡੇ ਕੋਲੋਂ ਤ੍ਰਿਖੜੀ ਅਗਿ ਲੋਹੇ ਜਿਉਂ ਤਪਤਾਇ॥ ਤਲੇ ਵਹੈ ਨਦੀ ਪੂੰ ਰੱਤ ਦੀਉਥੇ ਲੇਤ ਗਿਰਾਇ ॥ ਸਰਪ ਅਠੂਹੇਂ ਵਿਚ ਫਿਰਹਿ ਜੋ ਕਟਿਕਟਿਪਾਪੀਆਂ ਖਾਹਿ ॥ ਪੀਰ ਖੜੇ ਲਈ ਬੇੜੀਆਂ ਸਦ ਲੈਨ ਮੁਰੀਦ ਬੈਠਾਇ ॥ਚੋਰ ਉਚੱਕੇ ਲ ਲਚੀ ਹਰਾਮਖ਼ੋਰ ਬਦਰਾਹਿ॥ਠਗਿਬਟਪਾਰੇਰਾਹਜ਼ਨਿ ਲਾਇਤਬਾਰੀ ਖਾਹਿ ॥ਬੇਉਸਤਾਦ ਬੇਮੁਰਸ਼ਦਾ ਇਨ੍ਹਾਂ ਮਿਲਦੀ ਬਹੁਤ ਸਜ਼ਾਇ॥ਲੋਣ ਹਰਾਮੀ ਕਿਰਤਘਣ ਤਾਂ ਓਹ ਲਗੇ ਕਰਨ ਕਹਾਇ ॥ ਕੁਟਣੀਆਂ ਅਤੇ ਲੋਲੀਆਂ ਇਨਾਂ ਰੂਹਾਂ ਵੱਡੀ ਸਜ਼ਾਇ ॥ ਕਰਕੇ ਜ਼ੋਰ ਗ਼ਰੀਬ ਪਰ ਮਾਇਆ ਲੈਨ ਛਿਪਾਇ ॥ ਰੱਖ ਪਰਾਈ ਅਮਾਨਤੀਜਦ ਮੰਗੇ ਮੁੱਕਰ ਪਾਇ ॥ ਖਸ ਲੈਨ ਪਰਾਈ ਜ਼ਿਮੀ ਨੂੰ ਦੇ ਵੱਢੀ ਸਚਾ ਕਹਾਇ ॥ਕਰਕੇ ਲੇਖਾ ਕੂੜ ਦਾ ਲੈਂਦੇ ਦਰਬ ਭੁਲਾਇ॥ ਇਨਾਂ ਕਉਮਾਂ ਜ਼ਾਮਨ ਕੋ ਨਹੀਂ ਤਾਰ ਉਤੇ ਦੇਨ ਚੜ੍ਹਾਇ ॥ ਕਟ ਉਤਾਰੇ ਪੁਰਸਲਾਤ ਬਹੁ ਕੂਕੇ ਕਰਹਿ ਕਹਾਇ॥ਕਟਕੇ ਫੇਰ ਸਵਾਰੀਅਨਿ ਰਾਹ ਵਤ ਉਤੇ ਹੀ ਪਾਇ ॥ ਕੇਤੇ ਹੀ ਅਸੰਖ ਜੁਗ ਵਿਚ ਭਉਜਲ ਲਹਨ ਸਜਾਇ ॥ਬੀਤੇ ਅਸੰਖਾ ਚਉਕੜੀ ਫਿਰ ਸਟੀਅਨਿ ਧਰਤੀ ਪਾਇ ॥ ਲਖ ਚਉਰਾਸੀ ਜੋਨ ਵਿਚ ਭੰਭਲਭੂਸੇ ਖਾਇ॥ਜੂਨ ਗਊ ਦੀ ਭੋਗ ਕੇ ਫਿਰ ਆਦਮ ਦੇਹੀ ਪਾਇ ॥ ਮਾਣਸ ਦੇਹੀ ਪਾਇਕੈ ਫਿਰ ਸਾਹਿਬ ਕਰੈ ਨਾ ਯਾਦ ॥ ਅੰਦਰੋਂ ਕਪਟੀ ਭਾਉ ਮੁਖ ਨਿਉਂਦਾ ਜਿਵੇਂ ਕਮਾਨ ॥ ਤੋਪਚੀ ਨਿਵੈ ਬੰਦੂਕ ਲੈ ਲੈਂਦਾ ਮਿਰਗੇ ਮਾਰ ॥ ਕਢ ਘੁੰਘਟ ਹਰਾਮੜੀ ਨਿਵ ਬੇਮੁਖ ਕਰਨ ਸੰਘਾਰ ॥ ਅੰਦਰਿ ਹੋਵਸ ਸੱਚ ਜੇ ਭਾਵੈ ਨਿਵੈ ਕਿ

ਨਾਹਿ॥ ਓਹ ਦਰਗਾਹ ਅੰਦਰ ਸੁਰਖ਼ਰੂ ਅੰਮ੍ਰਿਤ ਫਲ ਚੁਣ ਖਾਇ॥ਕੋ ਵਿਰਲਾ ਮਾਰਗਸੱਚ ਦੇ ਕੋਟੀ ਮੱਧੇ ਹੋਇ॥ ਸੋਈਂ ਹਜ਼ਾਰੀਂ ਨਾ ਲਹਾਂ ਲੱਖੀਂ ਨ ਪਾਈਐ ਸੋਇ॥ਜਿਉਂ ਪਾਰਸ ਅੰਦਰਿ ਪੱਥਰਾਂ ਜਿਉਂ ਪਾਰਜਾਤ ਬਨ ਆਹਿ॥ ਜਿਉਂ ਗਊਆਂ ਅੰਦਰਿ ਕਾਮਧੇਨ ਤਿਉਂ ਸਾਧੂ ਮਾਨੁਖ ਮਾਹਿ॥ ਕੋਈ ਲਖ ਨ ਹੰਘਈ ਸਾਧੂ ਚਲਤ ਅਪਾਰ॥ ਜੋਈ ਸਿਵਾਣੇ ਇਕ ਕੂ ਤਉ ਓਹ ਭੀ ਸਾਧ ਬਿਚਾਰ॥ ਨਾਤਰ ਸਭਾ ਦਗੇਬਾਜ਼ ਬੈਠੇ ਜਾਲ ਵਿਛਾਇ॥ ਮਾਯਾ ਮੂਲੋਂ ਵਿਛਾਇਕੈ ਫਿਰ ਮਾਯਾ ਲੈਨ ਫਹਾਇ॥ ਸਭ ਬੈਠੇ ਜਾਲ ਵਿਛਾਇਕੈ ਕੋ ਫਾਸੇ ਐਥੇ ਆਇ॥ ਇਕ ਮੁਰਗ਼ ਅਵੇਹੇ ਆਂਵਦੇ ਲੈ ਜਾਂਦੇ ਜਾਲ ਉਡਾਇ॥ਬਚ ਕਚ ਆਪਣੇ ਵਾਸਤੇ ਸਿਰ ਲੈਂਦੇ ਪਾਪ ਅਫਾਰ॥ਬੱਜਰ ਪਾਪ ਨ ਉਤਰਨਿ ਰਸਾਤਲ ਖੜਨ ਪਤਾਰ॥ ਕਉਡੀ ਤੁੱਲ ਹਲਾਲ ਦੀ ਨਹੀਂ ਦਮੜਾ ਕੋਟ ਹਰਾਮ॥ ਕਉੜੀ ਅਖੁਟ ਭੰਡਾਰ ਹੈ ਕੋਟ ਦਰਬ ਨ ਕਤਹੂ ਕਾਮ॥ ਜੈਸੀ ਚਿਣਗ ਅਨਾਰ ਦੀ ਵਣਖੰਡ ਸਕਲ ਜਲਾਇ॥ ਰੰਚਕ ਸਿਮਰਨ ਪ੍ਰਭੂ ਕੇ ਕੋਟ ਪਾਪ ਜਲ ਜਾਇ॥ ਪਾਪੀ ਬਹੁ ਪਰਕਾਰ ਕੇ ਉੱਤਮ ਮੱਧਮ ਜਾਨ॥ਹੱਤਿਆ ਖਟ ਪਰਕਾਰ ਹੈ ਮਨ ਮਹਿ ਲੇਹੁ ਪਛਾਨ॥ਗਊ ਬ੍ਰਾਹਮਣ ਮਾਰੀਐ ਗੋਤ੍ਰੀ ਹਤਿ ਕਰਾਇ॥ ਰਿਣ ਹੱਤਿਆ ਕੰਨਿਆ ਹੱਤਿਆ ਵਿਸ੍ਵਾਸ ਘਾਇ ਅਧਿਕਾਇ॥ ਕੋਟ ਛਿਨਵੇ ਪਾਤ ਸਮਿ ਹੱਤਿਆ ਏਕ ਕਹਾਇ॥ ਖਟ ਹੱਤਿਆ ਕੇ ਤੁੱਲਹੈ ਗੁਰ ਤੇ ਸਿਖ ਫਿਰ ਜਾਇ॥ਵਿਸ੍ਵਾਸ ਘਾਤ ਇਕ ਕੋਟ ਸਮ ਹਤੇ ਮਾਇ ਅਰ ਬਾਪ॥ ਅਉਰ ਹਤਿਆ ਸਭ ਉਤਰੈ ਇਹ ਹਤਿਆ ਨਹੀਂ ਜਾਤਿ॥ ਕੋਟ ਪਾਪ ਕੇ ਤੁਲ ਹੈ ਅਕਿਰਤਘਨ ਨਰ ਜੋਇ॥ ਮਹਾਂ ਪਾਤਕੀ ਜਾਣੀਐ ਜੋ ਰਵੈ ਪਰਾਈ ਨਾਰ॥ਏ ਸੱਭੇ ਪਾਪ ਇਕੱਤ੍ਰ ਕਰ ਜੇਤੇ ਵਰਤਨ ਲੋਇ ॥ਅਦਿਸ਼ਟਿ ਵੀਚਾਰੇ ਦੋਖ ਕੇ ਸਭ ਪਾਪ ਚੜ੍ਹੇ ਸਿਰ ਸੋਇ॥ ਸਾਂਈਆਂ ਨਿੰਦਕ ਨਾ ਮਰੈ ਨਾਜੀਵੈ ਬਰਸ ਅਪਾਰ॥ ਸਭ ਪਾਪੀ ਦਾ ਫੇੜਿਆ ਨਿੰਦਕ ਦੇ ਸਿਰ ਭਾਰ॥ ਪੜ੍ਹਨ ਕੁਰਾਨ ਪੁਰਾਨ ਬਹੁ ਭੇਦ ਨ ਪਾਵੈ ਕੋਇ॥ ਚਾਰ ਕਤੇਬਾਂ ਬੇਦ ਚਾਰ ਪੜ੍ਹ ਗੁੜ੍ਹ ਚੱਲੇ ਰੋਇ॥ ਮੁੱਲਾਂ ਬਾਂਗ ਨਮਾਜ਼ਕਰ ਅਹਿਨਿਸ ਕਰਹਿ ਪੁਕਾਰ॥ ਖ਼ਲਕਤ ਕੂਕ ਸੁਣਾਂਇਦੇ ਲਹੈ ਨ ਆਪਨ ਸਾਰ॥ ਪੜ੍ਹਿਆ ਨ ਪਾਵੈ ਭੇਦ ਕਹੁ ਬੁਝਿਆ ਸੋਈ ਪਾਇ॥ ਜਿਨ ਬੂਝਿਆ ਤਿਨ ਸੁਝਿਆ ਸਾਚਾ ਇੱਕ ਖ਼ੁਦਾਇ॥ ਮੋਟੀ ਪਗੜੀ ਬੰਨ੍ਹਕੈ ਲੰਮਾਂ ਸ਼ਮਲਾ ਖੋਲ੍ਹ॥ ਲੁਕਮਾਂ ਖਾਵਨ ਰਿਸ਼ਵਤੀ ਕਹਿਨ ਦਰੋਗ਼ੀ ਬੋਲ ॥ ਛੱਡਨ ਰਾਹ ਕਿਤਾਬ ਦਾ ਪੜ੍ਹਨ ਰਾਹ ਸ਼ੈਤਾਨ॥ਦੁਨੀਆ ਦੋਜ਼ਕ ਜਲ ਮਰਨ ਕਿਆਮਤ ਹੋਇ ਹਰਾਮ॥ਲਖ ਚਉਰਾਸੀ ਉੱਮਤੀ ਸਿਰਜੀ ਆਪ ਅਲਾਹ॥ ਗੂਨਾਂ ਗੂਨ ਉਪਾਇਕੈ ਕੀਤੀਅਸੁ ਫੇਰ ਸਲਾਹ॥ਇੱਕੋ ਪਾਕ ਖ਼ੁਦਾਇ ਹੈ ਸਿਰ ਸ਼ਾਹਾਂ ਪਾਤਿਸ਼ਾਹ॥ ਬਿਨਾਂ ਵਜ਼ੀਰੇ ਰਾਜ ਹੈ ਅਗੰਮ ਬਿਅੰਤ ਅਥਾਹ॥ ਦੂਜੀ ਕੁਦਰਤਿ ਸਾਜ ਕੈ ਕੀਤੀ ਆਦਮ ਰੂਪ॥ਕਾਨ ਹੈਵਾਨ ਨਬਾਤੜ੍ਹੇ ਸਿਰ ਤੀਨੋਂ ਕੇ ਭੂਪ॥ਖਾਸੇ ਬੰਦੇ ਕੁਦਰਤੀ ਸਿਰਜੇਖ਼ੁਦ ਕਰਤਾਰ॥ ਸਿਫ਼ਤ ਕਰੇਨ ਕਿਤਾਬ ਪੜ੍ਹ ਸਭ ਉਪਰ ਸਿਰਦਾਰ॥ ਇਕਦੂ ਆਦਮ ਲਖ ਕਰ ਲੱਖੋਂ ਲੱਖ ਅਸੰਖ॥ ਇੱਕੋ ਜੁੱਸਾ ਰੂਹ ਇਕ ਰਾਹ ਸ਼ੈਤਾਨ ਬਿਅੰਤ॥ ਸਭਨੀਂ ਰਾਹੀਂ ਇੱਕ ਰਬ ਕੁਦਰਤ ਕਈ ਰਸੂਲ॥ ਚਾਰ ਕਤੇਬਾਂ

ਕੁਦਰਤੀ ਮੰਨੇ ਪਵੈ ਕਬੂਲ ॥ ਬੰਦੇ ਇੱਕ ਖ਼ੁਦਾਇ ਦੇ ਹਿੰਦੂ ਮੁਸਲਮਾਨ॥ਦਾਵਾ ਰਾਮ ਰਸੂਲ ਕਰ ਲੜਦੇ ਬੇਈਮਾਨ ॥ ਜ਼ੋਰਾਂ ਕੁਫ਼ਰ ਹਰਾਮ ਹੈ ਕਿਸੇ ਨ ਕਰਹੁ ਰੰਜੂਲ ॥ ਜੇਤੀ ਦੁਨੀਆ ਬੰਦਗੀ ਦਰਗਹ ਪਵੈ ਕਬੂਲ ॥ ਖ਼ਾਸਾ ਜੁੱਸਾ ਆਦਮੀ ਚੁਣਿਆ ਸਭਨਾਂ ਮਾਹਿ॥ ਦੇਵੈ ਖ਼ਬਰ ਖ਼ੁਦਾਇ ਦੀ ਬੇਦ ਕਤੇਬ ਸੁਣਾਇ॥ ਦਾਵਾ ਅੱਡੇ ਮੋਮਨੋ ਦਰਗਹ ਪਵੈ ਕਬੂਲ॥ ਚਾਰ ਕਤੇਬਾ ਸੋਧ ਕੈ ਆਪੇ ਪਾਕ ਰਸੂਲ॥ ਇੱਕੋ ਨੂਰ ਖ਼ੁਦਾਇ ਹੈ ਇੱਕੋ ਆਦਮ ਰੂਹ ॥ ਜਾਨ ਬੂਝ ਦਾਵਾ ਕਰਹਿ ਪਵਹਿ ਕੁਫ਼ਰ ਕੇ ਖੂਹ ॥ ਇੱਕੋ ਪਾਕ ਖ਼ੁਦਾਇ ਹੈ ਇੱਕੋ ਤਸਬੀ ਹਾਥ ॥ ਮਣਕੇ ਇਕਸੇ ਰੰਗ ਹੈਂ ਕੁਫ਼ਰ ਦਿਖਾਏ ਲਾਖ ॥ ਜੀਵਤਿਆ ਮਾਰਹਿ ਜੀਅ ਕਉ ਤਿਹ ਪਰ ਛੁਰੀ ਹਰਾਮ ॥ ਮਾਰ ਮਰਦਿਆਂ ਪਾਕ ਹਲਾਲ ਹੈ ਕੁਠੀ ਰਵਾ ਕਲਾਮ ॥ ਜਿਸਨੋਂ ਕੋਈ ਮਾਰਸੀ ਸੋ ਭੀ ਮਾਰਨਹਾਰ ॥ ਕਿਆਮਤੀ ਲੇਖਾ ਨਿੱਬੜੇ ਛੂਟੈ ਕਿਵੈ ਨ ਯਾਰ ॥ ਇਕਸ ਆਦਮ ਬਾਹਤੀ ਸੱਭੇ ਸਈ ਹਲਾਲ॥ ਰੱਬ ਰਜ਼ਾਈਂ ਜੋ ਮਰਹਿ ਤਿਨ ਪਰ ਛੁਰੀ ਕਲਾਮ॥ ਜਿਤਨੀ ਉੱਮਤ ਰੱਬ ਦੀ ਅਰਬਾ ਨਾਸਰ ਮਾਹਿ ॥ ਕਾਨ ਹੈਵਾਨ ਨਬਾਤ ਤ੍ਰੈ ਚਉਥਾ ਇਨਸ ਕਹਾਇ॥ ਸਭਨਾਂ ਇਕਉ ਰੂਹ ਹੈ ਪੰਜ ਤਨ ਪਾਕ ਖ਼ੁਦਾਇ ॥ ਬਾਝੂ ਅੱਲਹ ਦੀ ਬੰਦਗੀ ਪਹਿਰੇ ਖਾਹਿ ਗੁਨਾਹਿ ॥ ਕਾਇਮ ਦਾਇਮ ਕੁਦਰਤੀ ਇਕ ਉਪਾਇ ਅਲਾਹਿ॥ ਚਉਪੜ ਬਾਜ਼ੀ ਖ਼ਲਕ ਦੀ ਫਿਰ ਫਿਰ ਆਵੈ ਜਾਇ॥

ਸੁਆਲ ਕਾਜ਼ੀ ਰੁਕਨਦੀਨ ਸੂਰਾ

॥ ਰੁਕਨਲ ਆਖੈ ਨਾਨਕਾ ਸੱਚ ਕਤੇਬ ਕੁਰਾਨ॥ ਤ੍ਰੈ ਕਤੇਬ ਮਨਸੂਖ਼ ਕਰ ਚੌਥਾ ਮਨ ਫ਼ੁਰਕਾਨ ॥ਹੁਕਮ ਨ ਚੱਲੇ ਤ੍ਰਿਹਾਂ ਦਾ ਮਨ ਨ ਮੁਸਲਮਾਨ॥ ਏਕਾ ਏਕੀ ਹੋਇ ਰਹੈ ਸਾਬਤ ਰਖ ਈਮਾਨ

ਜਵਾਬ ਨਾਨਕ ਸ਼ਾਹ ਸੂਰਾ

॥ ਨਾਨਕ ਆਖੈ ਰੁਕਨਦੀਨ ਪੜ੍ਹਕੇ ਦੇਖ ਕਿਤਾਬ॥ ਚਾਰ ਕਿਤੇਬਾਂ ਚਾਰ ਜੁਗ ਚਹੁ ਮਜ਼ਹਬ ਵਿਚ ਆਪ॥ ਚਾਰ ਕਤੇਬਾਂ ਚਹੁ ਜੁਗੀ ਵਰਤਹਿ ਆਦਿ ਜੁਗਾਦਿ॥ ਤ੍ਰੈ ਰੱਚੀਆਂ ਤੁਹਿ ਰੁਕਨਦੀਨ ਤਿਸਤੇ ਲਗਹਿ ਅਜ਼ਾਬ॥ ਮੰਨ ਅਲਹ ਦੇ ਕਉਲਿ ਨੌਂ ਮੰਨ ਕਤੇਬਾਂ ਚਾਰ॥ ਅਰਬਾ ਨਾਸਰ ਮੰਨ ਤੂੰ ਜੋ ਚਾਰ ਅਲਹ ਦੇ ਯਾਰ ॥ ਚਾਰੇ ਕਉਲ ਖ਼ੁਦਾਇ ਦੇ ਚਾਰੋਂ ਮਜ਼ਹਬ ਏਕ॥ ਚਉਹਾਂ ਵਿੱਚ ਖ਼ੁਦਾਇ ਹੈ ਏਕਾ ਏਕੀ ਵੇਖ ॥ ਬ੍ਰਹਮਨ ਛੱਤ੍ਰੀ ਵੈਸ਼ ਸ਼ੂਦਰ ਚਾਰੋਂ ਵਰਨ ਪਛਾਣ॥ ਆਪੋ ਅਪਣੀ ਨਉਬਤੀ ਚਲੇ ਬਜਾਇ ਨੀਸਾਨ॥ ਚਾਰੇ ਚਾਰੇ ਚਹੁ ਜੁਗੀ ਚਹੁਆਂ ਚਲਾਏ ਰਾਹ ॥ ਚਾਰੇ ਵੇਖ ਜਹਾਨ ਵਿਚ ਰਖ ਈਮਾਨ ਖ਼ੁਦਾਇ॥ ਖ਼ੁਦੀ ਨ ਕਿਸੇ ਮੇਟੀਆ ਕਰਦੇ ਖਿੱਚੋਤਾਣ ॥ ਆੜਾ ਗੋੜੀ ਨਿਤ ਕਰਹਿ ਹਿੰਦੂ ਮੁਸਲਮਾਨ ॥ ਕਾਦਰ ਕਿਨੇ ਨ ਦੇਖਿਆ ਕੁਦਰਤਿ ਗਰਬ ਗੁਮਾਨ ॥ ਦਾਵੇ ਉਤੇ ਲੜ ਮਰਹਿ ਪੜ੍ਹਨ ਕੁਰਾਨ ਪੁਰਾਨ॥ ਕੇਤੇ ਲਖ ਪੈਕੰਬਰਾ ਉੱਮਤ ਲਖ ਅਲੋਇ ॥ ਕਲਮਾਂ ਇਕ ਖ਼ੁਦਾਇ ਹੈ ਦੂਜੀ ਦਰੋਗ਼ ਬਗੋਇ॥ ਵਾਹਿਦ ਲਾ ਸ਼ਰੀਕ ਹੈ ਪੰਜ ਤਨ ਪਾਕ ਖ਼ੁਦਾਇ ॥ ਨਾਹਿ ਨਮੂਨਾ ਜਿਸਦਾ ਬੇ ਚਗੂਨ ਕਹਾਇ ॥ ਕਿਸੇ ਨਾਲ ਨਾ ਬੋਲਦਾ ਦੂਆ ਹੋਆ ਨ ਹੋਇ॥ ਨਾਨਕ ਆਖੇ ਰੁਕਨਦੀਨ ਅੱਲਹ ਯਾਰ ਨਾ ਕੋਇ॥ ਚਾਰੋਂ ਯਾਰ ਖੁਦਾਇ ਦੇ ਅਰਬਾ ਨਾਸਰ

ਭਾਲ॥ ਬਾਦੀ ਆਬੀ ਆਤਸ਼ੀ ਖ਼ਾਕ ਨਿਮਾਣੀ ਨਾਲ॥ ਪੰਜਵਾਂ ਰੂਹ ਮਿਲਾਇਕੇ ਹੋਇ ਪੰਜ ਤਨ ਪਾਕ॥ ਚਹੁ ਤੇ ਬਾਹਰ ਜੋ ਰਹੈ ਤਿਨਾਂ ਕਹੋ ਨਾਪਾਕ ॥ ਇਕਨਾਂ ਮਸ਼ਰਕ ਥਾਪਿਆ ਇਕਨਾਂ ਮੰਨਿਆ ਗ਼ਰੂਬ ॥ ਇਕ ਜਨੂਬ ਮਨਾਇਦੇ ਰਹੀ ਸ਼ਮਾਲ ਦਰੂਦ॥ ਤ੍ਰੈਏ ਕੂੰਡਾਂ ਭਾਲੀਆਂ ਤ੍ਰੈਏ ਸੋਧੇ ਭੇਦ॥ ਤਉਰੇਤ ਅੰਜੀਲ ਜ਼ਬੂਰ ਤ੍ਰੈ ਪੜ੍ਹ ਸੁਣ ਡਿਠੇ ਬੇਦ॥ ਰਹਿਆ ਫ਼ੁਰਕਾਨ ਕਤੇਬੜੇ ਕਲਜੁਗ ਮਹਿ ਪਰਵਾਣ ॥ ਮਤਲਬ ਦੁਹਾਂ ਨ ਪਾਇਆ ਹਿੰਦੂ ਮੁਸਲਮਾਨ ॥ ਜਿਸ ਗੁਣ ਦੇਹਿ ਨ ਪਾਇਸੀ ਜਿਸ ਕਉ ਭਇਆ ਨਸੀਬ॥ ਨਾਨਕ ਕਲਜੁਗ ਤਾਰਨੇ ਪਰਗਟ ਭਇਆ ਰਸੀਦ॥ ਬੇਦ ਅਥਰਬਣ ਬਾਹਰੇ ਜੇਕੋ ਕਰਮ ਕਰੇ॥ ਤਿਸ ਪਰ ਗ਼ਜ਼ਬ ਸ਼ੈਤਾਨ ਦਾ ਰਬ ਨ ਢੋਈ ਦੇਇ॥ ਨਾਹਿ ਸੈ ਗੋਤ੍ਰੀ ਤਗਪਣੋ ਰੋਜ਼ਾ ਨਾਹਿ ਨਿਮਾਜ਼॥ ਅਮਲਾਂ ਬਾਝੋਂ ਮੋਮਨੋ ਦੋਜ਼ਕ ਦੁਨੀ ਅਜ਼ਾਬ॥ ਦੋਜ਼ਕ ਦੁਨੀਆ ਕਾਰਣੇ ਅਹਿਨਿਸ ਫਿਰਹਿ ਰੰਜੂਲ॥ ਕਰਮ ਨਮਾਜ਼ਾਂ ਬਹੁ ਕਰੇ ਪਵੈ ਨ ਕਾਇ ਕਬੂਲ ॥ ਦੁਖੀ ਦੁਨੀ ਸਹੇੜੀਐ ਜਾਇਤ ਲਗਹ ਦੁਖ॥ ਨਾਨਕ ਸੱਚੇ ਨਾਮ ਬਿਨ ਕਿਸੈ ਨ ਲੱਥੀ ਭੁਖ॥ ਦੂਜੀ ਦੁਨੀਆ ਕੁਫ਼ਰ ਹੈ ਅੰਦਰ ਰਖਹਿ ਛਪਾਇ ॥ ਸਚ ਇਸਲਾਮ ਖ਼ੁਦਾਇ ਹੈ ਕੂਕਨ ਬਾਂਗ ਅਲਾਇ॥ ਕੂਕਨ ਢੋਲ ਵਜਾਇਕੇ ਰਬਾਬ ਮਿਰਦੰਗਾਂ ਨਾਲ ॥ ਨਚ ਨਚ ਨਾਮ ਪੁਕਾਰਦੇ ਦੇ ਦੇ ਪੂਰਹਿ ਤਾਲ॥ ਕੂਕਨ ਜੱਲੀ ਪਾਇਕੇ ਹਿੰਦੂ ਮੁਸਲਮਾਨ ॥ ਰਬ ਨਾ ਸੁਣਦਾ ਇਕ ਗਲ ਝਖ ਝਖ ਮੁਏ ਅਜਾਣ॥ ਕਾਫ਼ਰਾਂ ਝੂਠੀ ਬੰਦਗੀ ਬੁਰਿਆਈ ਕਰਮ ਨਿਮਾਜ਼॥ ਸੱਚੇ ਮਾਰਹਿ ਝੂਠ ਪਰ ਕਾਜ਼ੀ ਕਰਹਿ ਅਕਾਜ॥ ਦੀਨ ਗਵਾਯਾ ਦੁਨੀ ਸਿਉਂ ਦੁਨੀ ਨ ਚਲੀ ਸਾਥ॥ ਦੁਨੀਆ ਦੋਜ਼ਕ ਜਲ ਮੁਈ ਭਈ ਅਸੰਖ ਨਪਾਕ ॥ ਸ਼ਰਾ ਸ਼ਰੀਯਤ ਸੋਧਕੇ ਹਰਾਮ ਹਲਾਲ ਪਛਾਣ॥ ਕਰੋ ਅਦਾਲਤ ਸੱਚ ਕੀ ਰਾਹ ਸ਼ਰੀਯਤ ਮਾਨ॥ ਪਾਈਐ ਰਾਹ ਸ਼ਰੀਯਤੇ ਤਰਕੇ ਅਮਲ ਬਿਕਾਰ॥ ਪਹੁਚੇ ਹਕ ਹਕੀਕਤੇ ਮਾਰਫ਼ਤੀ ਮਨ ਮਾਰ॥ ਮਨ ਮੂਆ ਆਲਮ ਮੂਆ ਚਾਹਿ ਅਚਾਹਿ ਮਰ ਜਾਇ॥ ਹੁਕਮ ਪਛਾਣੇ ਰੱਬ ਦਾ ਸਚੈ ਮਹਲਿ ਸਮਾਇ ॥ ਸਚ ਪੁਰਾਨਾ ਨਾ ਥੀਐ ਨਾ ਮਨ ਮੈਲਾ ਹੋਇ॥ ਸਚੋ ਓਰੈ ਸਭ ਕੋ ਥੱਕਿ ਰਹੀ ਖਲੋਇ॥ ਸੁਣੀਐ ਕਾਜ਼ੀ ਰੁਕਨਦੀਨ ਪੜ੍ਹਕੇ ਵੇਖ ਕੁਰਾਨ॥ ਇੱਕੋ ਰੂਹ ਅਮਾਨਤੀ ਜੇ ਸਾਬਤ ਰਖੇ ਈਮਾਨ॥ ਏਥੈ ਓਥੈ ਦੋਹੀਂ ਜਗ ਥਾਪੇ ਦੋਇ ਜਹਾਨ॥ ਐਥੇ ਦੋਇ ਓਥੈ ਲੈ ਗੱਲਾਂ ਹੋਰ ਸ਼ੈਤਾਨ॥ ਜੇਹਾ ਬੀਜੇ ਸੋ ਲੁਣੈ ਜੋ ਖੱਟੇ ਸੋ ਖਾਇ ॥ ਅਮਲੀ ਆਪੋ ਆਪਣੀ ਲੇਖੇ ਮਿਲੇ ਸਜਾਇ॥ ਮਿੱਟੀ ਮੁਸਲਮਾਨ ਕੀ ਪੇੜੈ ਪਈ ਕੁੰਭਾਰ॥ ਘੜ ਭਾਂਡੇ ਇੱਟਾਂ ਕੀਆਂ ਜਲਦੀ ਕਰੇ ਪੁਕਾਰ ॥ ਜਲ ਜਲ ਰੋਵੈ ਬਪੜੀ ਝੜ ਝੜ ਪਵਹਿ ਅੰਗਾਰ॥ ਨਾਨਕ ਜਿਨ ਕਰਤੇ ਕਾਰਣ ਕੀਆ ਸੋ ਜਾਣੈ ਕਰਤਾਰ॥ ਅੱਵਲ ਦੁਸ਼ਮਨ ਨਫ਼ਸ ਹੈ ਦੂਜਾ ਹੈ ਸ਼ੈਤਾਨ॥ ਤੀਜਾ ਦੁਸ਼ਮਨ ਦੁਨੀ ਹੈ ਕਰਦੀ ਗਰਬ ਗੁਮਾਨ ॥ ਚਉਥਾ ਦੁਸ਼ਮਨ ਖ਼ਾਬ ਹੈ ਜਪਣ ਨ ਦੇਂਦੀ ਨਾਮ॥ ਪੰਜਵਾਂ ਦੁਸ਼ਮਨ ਕੋੜਮਾ ਜਿਸ ਸੇਤੀ ਗ਼ਲਤਾਨ ॥ ਛੇਵਾਂ ਦੁਸ਼ਮਨ ਤਾਮ ਹੈ ਜਿਸ ਬਾਝੋਂ ਹੈਰਾਨ॥ ਨਾਨਕ ਏਤੇ ਵੈਰੀ ਹੁੰਦੇ ਸੋ ਕਿਉਂਕਰ ਰਹੇ ਈਮਾਨ॥

ਸਾਬਤ ਰੱਖਨ ਰੂਹ ਨੋਂ ਤਉ ਸਾਬਤ ਈਮਾਨ ॥ ਓਇ ਹੋਨ ਮੁਸਲਮ ਕਿਆਮਤੀ ਤਉ ਹੀ ਮੁਸਲਮਾਨ ॥ ਪੰਜ ਹਵਾਸ ਖ਼ਵੀਸ ਹੈਨ ਸਾਬਤ ਕਰਨ ਨ ਦੀਨ ॥ ਰੂਹ ਨ ਕਾਇਮ ਲੈ ਉਡਣ ਅਮਲਾਂ ਬਾਝੂ ਹੀਨ ॥ ਸਾਹਿਬ ਕਾ ਫ਼ਰਮਾਇਆ ਲਿਖਿਆ ਵਿੱਚ ਕਿਤਾਬ ॥ ਬਿਨਾਂ ਇਬਾਦਤ ਬੰਦਗੀ ਹੋਰ ਅਮਲ ਸ਼ੈਤਾਨ ॥ ਨਾਨਕ ਨਾਉਂ ਖ਼ੁਦਾਇ ਦਾ ਦਿਲ ਹੱਛੇ ਮੁਖ ਲੇਇ ॥ ਅਵਰ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਇ ॥ ਖ਼ਾਕੀ ਬੁਤ ਬਣਾਇਆ ਖ਼ਾਕੇ ਮਿਲਸੀ ਜਾਇ ॥ ਜੀਵਤ ਖ਼ਾਕੀ ਹੋਇ ਰਹੈ ਫਿਰ ਖ਼ਾਕ ਨ ਤਿਸੈ ਖਾਇ ॥ ਕੇ ਲੈ ਆਯੋ ਮੋਮਨੋ ਫਿਰ ਤੂੰ ਕੇ ਲੈ ਜਾਇ ॥ ਥੋਰੇ ਜੀਵਨ ਕਾਰਨੇ ਬੁਰੇ ਨ ਅਮਲ ਕਮਾਇ ॥ ਨਾਨਕ ਦੁਨੀਆ ਭਸੂ ਰੰਗ ਭਸੂ ਹੂ ਭਸ ਖੇਹ ॥ ਭਸੋ ਭਸ ਕਮਾਈਐ ਭੀ ਭਸ ਭਰੀਐ ਦੇਹ ॥ ਜਾ ਰੂਹ ਵਿਚੋਂ ਕੱਢੀਐ ਭਸੂ ਭਰਿਆ ਜਾਇ ॥ ਆਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ ॥ ੮ ॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਆਖੈ ਰੁਕਨਲ ਨਾਨਕਾ ਲਿਖਿਆ ਵਿੱਚ ਕੁਰਾਨ ॥ ਆਇਆ ਮਹੰਮਦ ਮੁਸਤਫ਼ਾ ਖ਼ਾਸਾ ਮੁਸਲਮਾਨ ॥ ਜੁੱਸਾ ਧਰ ਉਸ ਪਾਕ ਦਾ ਸਾਯਾ ਉਸ ਨ ਮੂਲ ॥ ਸਾਯਾ ਜੁੱਸੀਂ ਸਭਨੀਂ ਬਾਝੂ ਪਾਕ ਰਸੂਲ ॥ ਨੂਰੀ ਜੁੱਸਾ ਨਬੀ ਦਾ ਮੱਖੀ ਬਹੇ ਨ ਮੂਲ ॥ ਕਾਇਮ ਰਹਿਸੀ ਕਿਆਮਤੀ ਸਾਹਿਬ ਨਬੀ ਰਸੂਲ ॥ ਦੁਨੀਆਂ ਅੰਦਰ ਆਇਆ ਦੌਰ ਕਿਆਮਤੀ ਮਾਹਿ ॥ ਕਲਮਾਂ ਪਾਕ ਸੁਨਾਇਆ ਉਮਤੀ ਭਿਸਤ ਕਰਾਹਿ ॥ ਜਵਾਬ ਨਾਨਕਸ਼ਾਹ ਸੂਰਾ ॥ ਆਖੇ ਨਾਨਕ ਰੁਕਨਦੀਨ ਨੂਰੀ ਇੱਕ ਖ਼ੁਦਾਇ ॥ ਜੁੱਸਾ ਉਸਦਾ ਆਤਸ਼ੀ ਮੱਖੀ ਬਹੇ ਨ ਕਾਇ ॥ ਖ਼ਾਕੀ ਜੁੱਸਾ ਆਦਮੀ ਸਾਏ ਬਿਨਾਂ ਨ ਕੋਇ ॥ ਜਿਨਾਂ ਸਾਯਾ ਰੱਬ ਦਾ ਰਹੇ ਨਿਮਾਣੇ ਹੋਇ ॥ ਕਾਇਮ ਨਾਉਂ ਕਿਆਮਤੀ ਜੁੱਸਾ ਰਲਸੀ ਖ਼ਾਕ ॥ ਨਾਨਕ ਆਯਾ ਦੁਨੀ ਵਿਚ ਮੁਖੋਂ ਅਲਾਹਿ ਤਾਕ ॥ ਕਲਮਾ ਇੱਕੋ ਰੱਬ ਹੈ ਦੂਜਾ ਰਹਿਆ ਨ ਕੋਇ ॥ ਸਿਫ਼ਤੀ ਕਈ ਮਹੰਮਦੀ ਚੱਲੇ ਸੱਭੇ ਰੋਇ ॥ ਕਾਇਮ ਦੇਹ ਨ ਰੱਖੀਆ ਜਗ ਵਿਚ ਕਿਸੇ ਨ ਮੂਲ ॥ ਨਾਉਂ ਇਬਾਦਤ ਬੰਦਗੀ ਰੱਖਿਆ ਨਬੀ ਰਸੂਲ ॥ ਜਿਚਰ ਜੁੱਸਾ ਨਬੀ ਦਾ ਕਰੇ ਨ ਉਮਤੀ ਪਾਪ ॥ ਕੀਤਾ ਸਫ਼ਰ ਰਸੂਲ ਜਬ ਰਹਿਆ ਸੁਆਲਹਿ ਪਾਕ ॥ ਬੋਲਨ ਕੂੜ ਅਮਿੱਤਿਆ ਦੁਨੀਆਂ ਲਾਲਚ ਭੂਲ ॥ ਵਰਜ ਨ ਸੱਕਨ ਉੱਮਤੀ ਬਾਝੋਂ ਨਬੀ ਰਸੂਲ ॥ ਰਹੀ ਕਿਤਾਬ ਅਮਾਨਤੀ ਸਚ ਕਿਤੇਬ ਕੁਰਾਨ ॥ ਨਫ਼ਸੇ ਮਾਰਿਆ ਉੱਮਤੀ ਲਗ ਦੋਜ਼ਕ ਦੁਨੀ ਹਰਾਮ ॥ ਪੜ੍ਹਨਾ ਗੁੜ੍ਹਨਾ ਰਹਿ ਗਿਆ ਘੇੜੇ ਦੁਨੀ ਨ ਪਾਕ ॥ ਰੂਹ ਵਿਚ ਦੋਜ਼ਖ਼ ਜਲ ਮੂਆ ਜਲਤ ਪੁਕਾਰੇ ਖ਼ਾਕ ॥ ਜੀਵਤੇ ਰੱਦੇ ਆਤਸ਼ੇ ਦੋਜ਼ਖ਼ ਧਰਿਆ ਨਾਉਂ ॥ ਦੋਜ਼ਖ਼ ਦੁਨੀਆਂ ਬੰਦਗੀ ਜਿਉਂ ਅਗਨਿ ਝਲੂਠੇ ਕਾਉਂ ॥ ਰੱਖਨ ਜੁੱਸਾ ਪਾਕ ਬਹੁ ਅੰਦਰੋਂ ਮੈਲ ਨ ਜਾਇ ॥ ਵਾਤ ਤਿਨਾੜੇ ਕਿਰਬਤੀ ਬਾਝ ਇਬਾਦਤ ਨਾਹਿ ॥ ਚਾਰ ਕਤੇਬੀਂ ਇੱਕ ਹੈ ਚਾਰੋਂ ਕਉਲ ਖ਼ੁਦਾਇ ॥ ਚਾਰੋਂ ਕਦਮ ਸਵਾਬ ਦੇ ਕਾਜ਼ੀ ਦਿਲ ਵਿਚ ਲਾਇ ॥ ਅੱਵਲ ਦੁਨੀ ਮੁਸੱਲਮੀ ਦੂਜੀ ਖ਼ਰਾਇਤ ਜਾਨ ॥ ਤੀਜੀ ਨੀਯਤ ਰਾਸ ਕਰ ਹਰਾਮ ਹਲਾਲ ਪਛਾਣ ॥ ਚਉਥਾ ਹੋਇ ਮਹਿਮਾਨ ਰਹੁ ਜਨਮ ਮਰਨ ਭਉ ਡਾਰ ॥ ਹੋਇ ਸਵਾਬ ਮੁਸੱਲਮੀ ਜੁਮਲੀ ਉੱਮਤਤਾਰ ॥ ਚਾਰ ਵਰਨ ਚਾਰ

ਮਜ਼ਹਬਾ ਇੱਕੋ ਨੂਰ ਖ਼ੁਦਾਇ॥ ਦੂਜਾ ਹੋਯਾ ਨ ਹੋਇਗਾ ਨਾਨਕ ਸੱਚ ਅਲਾਇ ॥ ਨਾਨਕਆਖੇ ਰੁਕਨ ਦੀਨ ਸੱਚਾ ਸੁਣਹੁ ਜਵਾਬ॥ ਚਾਰੋਂ ਕੂਟ ਸਲਾਮ ਕਰ ਤਾਂ ਤੁਹਿ ਹੋਹਿ ਸਵਾਬ॥ ਖ਼ਾਲਕ ਆਦਮ ਸਿਰਜਿਆ ਆਲਮ ਵਡਾ ਕਬੀਰ॥ ਕਾਇਮ ਦਾਇਮ ਕੁਦਰਤੀ ਸਿਰ ਪੀਰਾਂ ਦੇ ਪੀਰ ॥ ਤਿਸ ਵਿੱਚ ਆਲਮ ਬਹੁਤ ਹੈ ਆਵੇ ਜਾਇ ਅਨੰਤ ॥ ਆਲਮਵਡਾ ਸਲਾਮਤੀ ਕੋਇ ਨ ਜਾਣੈ ਅੰਤ॥ ਆਫ਼ਤਾਬ ਮਹਿਤਾਬ ਦੁਇ ਏਹਆਦਮ ਕੇ ਨੇਤ ॥ਇਨਾਂ ਬਾਝ ਨ ਸੁੱਝਈ ਨਾਨਕਕਹੇ ਬਿਬੇਕ॥ ਚਰਖ਼ ਫਿਰੇ ਅਸਮਾਨ ਵਿਚ ਰੈਨ ਦਿਵਸ ਕੇ ਮਾਂਹਿ॥ ਸੱਭੇ ਫ਼ਿਰਤੀ ਅਉਮਤੀ ਲਖ ਚਉਰਾਸੀ ਆਹਿ॥ ਸਯਦੇ ਕਰੇ ਖ਼ੁਦਾਇਨੂੰ ਆਲਮਵਡਾ ਕਬੀਰ॥ ਨਿਉਂਦਾ ਚਾਰੋਂ ਕੂਟਕੋਜਾਣਨ ਪੀਰ ਫ਼ਕੀਰ॥ ਕਾਇਮ ਕਰਸੀ ਅਰਸ਼ ਹੈ ਕੁਤਬ ਸਤਾਰਾ ਏਕ॥ ਤੂੰ ਭੀ ਕਾਇਮ ਰੁਕਨਦੀਨ ਜੇ ਸਭ ਮਹਿ ਜਾਣਹਿ ਏਕ॥ ਕਰਨ ਨਫ਼ਸ ਸ਼ੈਤਾਨ ਦੇ ਕਸਮਾਂ ਕਰੇ ਹਜ਼ਾਰ॥ ਰੋਜ਼ ਕਿਆ ਮਤ ਭੇਹੜੇ ਕਰਸਨ ਅਮਲ ਖ਼ੁਆਰ ॥ ਵੇਖ ਤਉਰੇਤ ਅੰਜੀਲ ਨੂੰ ਜ਼ੰਬੂਰੇ ਫ਼ੁਰਕਾਨ॥ ਏਹੋ ਚਾਰ ਕਤੇਬ ਹੈਨ ਨਾਲ ਪੁਰਾਨ ਕੁਰਾਨ॥ ਝੂਠੀ ਕਸਮ ਕਤੇਬ ਦੀ ਕਰਹੁ ਨ ਕੋਇ ਕਬੂਲ ॥ ਐਸੀ ਰਹਿਨੀ ਜੋ ਰਹੇ ਸਾਈ ਪਾਕ ਰਸੂਲ॥ ਖਾਵਣ ਕਸਮ ਕੁਰਾਨ ਦੀ ਕਾਰਨ ਦੁਨੀ ਹਰਾਮ ॥ ਆਤਸ਼ ਅੰਦਰ ਸਾੜਿਅਨ ਆਖੇ ਨਬੀ ਕਲਾਮ॥ ੧੦ ॥ ਸੁਆਲ ਕਾਜ਼ੀ ਰੁਕਨਦੀਨਸੂਰਾ ॥ ਸੁਣਹੁ ਨਾਨਕ ਹਿੰਦੂਆ ਆਖੀ ਰੁਕਨਲਦੀਨ॥ ਆਯਾ ਮਹੰਮਦ ਮੁਸਤਫ਼ਾ ਸਾਬਤ ਕਰਨ ਯਕੀਨ॥ ਸਾਬਤ ਕੀਤੋਸੁ ਦੀਨ ਨੋਂ ਪੜ੍ਹਕਰ ਕਲਮਾਂ ਪਾਕ॥ ਕਾਫ਼ਰ ਸਾਬਤ ਨਾਂ ਥੀਏ ਵਿਚ ਆਤਸ਼ ਜਲਨ ਨਾ ਪਾਕ॥ ਹੂਰਾਂ ਪਰੀਆਂ ਭਿਸ਼ਤ ਤੇ ਹੋਇਨ ਓਹ ਮਹਰੂਮ॥ ਪਉਸਨ ਦੋਜ਼ਕ ਹਾਵੀਏ ਸੁਣ ਸੀ ਨਬੀ ਨ ਧਰੂਮ ॥ ਮੁਸਲਮਾਨੀ ਪਾਕ ਹੈ ਪੜ੍ਹਨ ਕਤੇਬ ਕੁਰਾਨ ॥ ਕਰਨ ਨਮਾਜ਼ਾਂ ਰੋਜ਼ੜੇ ਦੋਜ਼ਕ ਤਿਨਾਂ ਹਰਾਮ ॥ ੧੧ ॥ ਜਵਾਬ ਨਾਨਕ ਸ਼ਾਹ ਸੂਰਾ ਆਖੀ ਨਾਨਕ ਰੁਕਨਦੀਨ ਸੱਚੇ ਸੁਣਹੁ ਜਵਾਬ॥ ਕਈ ਮਹੰਮਦ ਮੁਸਤਫ਼ਾ ਮੋਏ ਵਿੱਚ ਅਜ਼ਾਬ ॥ ਸਾਬਤ ਦੀਨ ਨ ਕਰ ਸਕਿਆ ਮਰਮਰ ਹੋਏ ਖ਼ਾਕ॥ ਖ਼ਾਕੂ ਫੇਰ ਜਲਾਈਆ ਘੜ ਘੜ ਭਾਂਡੇ ਪਾਕ॥ ਇਕਨਾਂ ਦੁਧ ਸਮਾਈਐ ਇਕਨਾਂ ਵਿਚ ਪੇਸ਼ਾਬ॥ ਗੂਨਾ ਗੂਨ ਨਿਆਮਤੀਂ ਕਈ ਇਲਾਮਤ ਸਾਜ਼॥ ਮਿੱਟੀ ਮੁਸਲਮਾਨ ਦੀ ਵਿਚ ਆਤਸ਼ ਲਹੇ ਅਜ਼ਾਬ॥ ਕਲਮਾਂ ਰਹਿਆ ਕਿਨਾਰੜੇ ਜਲ ਬਲ ਹੋਏ ਖ਼ਾਕ॥ ਆਤਸ਼ ਬਾਝ ਨ ਸੁਧਰੇ ਕੇਤੇ ਨਬੀ ਰਸੂਲ॥ ਜਲਦੇ ਦੋਜ਼ਕ ਹਾਵੀਏ ਤੋਬਾ ਨ ਪਵੇ ਕਬੂਲ॥ ਕਿੱਥੇ ਨਮਾਜ਼ਾ ਰੋਜ਼ੜੇ ਕਿੱਥੇਸੁ ਭਿਸ਼ਤਾਂ ਹੂਰ॥ ਕਿੱਥੇ ਸੇ ਪੜ੍ਹਨ ਕੁਰਾਨੜੇ ਜਲ ਬਲ ਹੋਏ ਧੂਰ॥ ਅੱਗੇ ਨ ਮੁਸਲਮਾਨੜੀ ਕਾਫ਼ਰ ਨਾਹਿ ਦਿਸੰਨ॥ ਜਲਦੇ ਦਿੱਸਨ ਦੋਵਰੇ ਖ਼ਾਕੂ ਵਿੱਚ ਮਿਲੰਨ॥ ਖ਼ੁਦੀ ਤਕੱਬਰੀ ਕਰ ਮੂਏ ਸਾਬਤ ਭਇਆ ਨ ਦੀਨ ॥ ਦੁਨੀਆਂ ਦੋਜ਼ਕ ਜਲ ਮਰਨ ਸੇ ਕਿਉਂਕਰ ਰਹੇ ਯਕੀਨ॥ ਲਿਖਿਆ ਦਰ ਦਰਗਾਹ ਦੇ ਇਕਸ ਬਾਝ ਨ ਕੋਇ॥ ਕੇਤੇ ਲੱਖ ਮਹੰਮਦੀ ਢੋਈ ਲਹਿਨ ਨ ਹੋਇ॥ ਰੋਂਦੀ ਡਿੱਠੀ ਏਮਨਾ ਵਾਇ ਮਹੰਮਦ ਵਾਇ॥ ਬਾਝ ਮਹੰਮਦ ਮੁਸਤਫ਼ਾ ਰੋਵੇ ਹਾਇ ਹਾਇ॥ ਆਈਅੰਦਰ ਖ਼ਾਬਦੇ ਡਿੱਠੀਅਸੁ

ਦਰਗਹ ਨੂਰ॥ ਦਿਸ ਨ ਆਇਓਂ ਮੁਸਤਫ਼ਾ ਰੋਇ ਰੋਇ ਭਈ ਮਨੂਰ॥ ਕੀਤੋਸੁ ਫੇਰ ਅਵਾਜ਼ੜਾ ਹਾਇ ਮੁਹੰਮਦ ਹਾਇ॥ ਮੈਨੂੰ ਦੇਹ ਜਵਾਬ ਪੁੱਤ੍ਰ ਰੋਵੈ ਕਰੇ ਕਹਾਇ॥ ਕੇਤੇ ਲੱਖ ਮਹੰਮਦਾ ਅੱਗੋਂ ਉਠੇ ਪੁਕਾਰ॥ ਕੇਹੜਾ ਪੁੱਛਦੀਏ ਮੁਸਤਫ਼ਾ ਫਿਰਹਿ ਅਸੰਖ ਅਪਾਰ॥ ਓੜਕ ਅੰਤ ਨ ਪਾਈਐ ਕੇਤੇ ਜਬਰਾਈਲ॥ ਸੱਭੇ ਅੰਦਰ ਹੁਕਮ ਦੇ ਕੇਤੇ ਮੇਕਾਈਲ॥ ਕਈ ਅਸੰਖ ਫ਼ਰੇਸ਼ਤੇ ਮਲਕ ਲਮਊਤ ਬਿਅੰਤ॥ ਤਰਸਨ ਸਚ ਅਲਾਹਿ ਤੇ ਰਾਖਸ ਜਿੰਨ ਅਸੰਖ॥ ਡਿਠੋਸੁ ਏਹ ਮਸ਼ਾਹਦਾ ਹੋਇ ਰਹੀ ਹੈਰਾਨ॥ ਏਥੇ ਕੋਈ ਨ ਜਾਣਦਾ ਦੁਨੀਆਂ ਫ਼ਾਨੀ ਜਹਾਨ॥ ਹੂਰਾਂ ਭਿਸ਼ਤ ਨ ਦਿੱਸਨੀ ਦੋਜ਼ਕ ਦਿਸੇ ਨ ਕੋਇ॥ ਜੀਂਵਦਿਆਂ ਦੀ ਸਾਹਿਬੀ ਮੁਇਆਂ ਖ਼ਬਰ ਨ ਹੋਇ॥ ਮੋਏ ਖ਼ਾਕੂ ਸੰਗ ਮਿਲੇ ਅਰਬਾ ਨਾਸਰ ਮਾਹਿ॥ ਸੇ ਭੀ ਫੇਰ ਜਮਾਈਅਨਿ ਗੂਨਾ ਗੂਨ ਰੁਆਹਿ॥ ਕੂੜਾ ਦਾਵਾ ਰਹਿ ਗਇਆ ਬਾਦ ਮਰੇ ਸੰਸਾਰ॥ ਹਿੰਦੂ ਮੁਸਲਮਾਨ ਦੁਇ ਜਲ ਬਲ ਹੋਏ ਛਾਰ॥ ਦੂਜਾ ਆਖਣ ਸ਼ੱਕ ਹੈ ਨਾ ਕੋ ਹੋਆ ਨ ਹੋਇ॥ ਇੱਕੋ ਪਾਕ ਖੁਦਾਇ ਹੈ ਰਵਿ ਰਹਿਆ ਸਭ ਲੋਇ॥ ਨਹੀਂ ਮਹੰਮਦ ਮੁਸਤਫ਼ਾ ਨਾਹੀਂ ਕੋ ਅਉਤਾਰ॥ ਨਹੀਂ ਪੀਰ ਪੈਕੰਬਰਾ ਅਉਲੀਏ ਗ਼ਉਸ ਕੁਤਬ ਸਾਲਾਰ॥ ਜੀਂਵਦਿਆਂ ਸਭ ਦਿਸਨੀ ਮੁਇਆਂ ਨ ਦਿੱਸੇ ਕੋਇ॥ ਨਾਨਕ ਬਾਜ਼ੀ ਕੂੜ ਦੀ ਆਖ਼ਰ ਕੂੜੀ ਹੋਇ॥ ਏਹ ਸਭ ਜੁੱਸੇ ਖ਼ਾਕ ਦੇ ਧਰਤੀ ਅਤੇ ਅਸਮਾਨ॥ ਚਉਦਹ ਤਬਕ ਨ ਰਹਿਸਨੀ ਆਖ਼ਰ ਫ਼ਾਨੀ ਜਾਨ॥ ਬਾਦੀ ਆਬੀ ਆਤਸ਼ੀ ਚਉਥੀ ਖ਼ਾਕੀ ਨਾਲ॥ ਮਰ ਮਰ ਫਿਰ ਫਿਰ ਉਪਜਨ ਜੀਅ ਜੰਤ ਵਸਕਾਲ॥ ਏ ਸਭ ਬੰਦੇ ਹੁਕਮ ਦੇ ਹੁਕਮੀ ਆਵਨ ਜਾਨ॥ ਹੁਕਮ ਨ ਬੂਝਨ ਨਾਨਕਾ ਖਪ ਖਪ ਮਰਨ ਅਜਾਨ॥ ੧੨॥

ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਆਖੀ ਰੁਕਨਲ ਨਾਨਕਾ ਲਿਖਿਆ ਵਿੱਚ ਕੁਰਾਨ॥ ਚਉਦਹ ਤੁਬਕ ਜਹਾਨ ਵਿਚ ਜ਼ਿਮੀ ਤੇ ਅਸਮਾਨ॥ ਤਿਸ ਵਿਚ ਨੂਰ ਮਹੰਮਦੀ ਰੋਸ਼ਨ ਬਲੇ ਚਰਾਗ਼॥ ਜਿਤੀ ਉੱਮਤ ਨਬੀ ਦੀ ਤਿਨਾਂ ਦੋਜਕ ਆਂਚ ਨ ਲਾਗ॥ ਰਹੇ ਕੁਰਾਨੋਂ ਬਾਹਰੇ ਤਿਨਾਂ ਨਬੀ ਨ ਭਰੇ ਸ਼ਫ਼ਾਤ॥ ਓਹ ਪਾਕਾਂ ਵਿਚ ਨ ਲਿਖੀਅਨਿ ਰਹੇ ਸਦਾ ਨਾਪਾਕ॥ ੧੩॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੀ ਰੁਕਨਦੀਨ ਸੱਚੇ ਸੁਣਹੁ ਸੁਆਲ॥ ਅਸਮਾਨਾਂ ਅਸਮਾਨ ਲਖ ਲਖ ਪਾਤਾਲਾਂ ਪਾਤਾਲ॥ ਕੇਤੇ ਨੂਰ ਮਹੰਮਦੀ ਰੋਸ਼ਨ ਬਲੇ ਚਰਾਗ਼॥ ਜੋ ਲੜਦੇ ਦੁਨੀਆਂ ਦਾਵੜੇ ਵਿਚ ਸੜਦੇ ਦੋਜਕ ਅਗ॥ ਗੂਨਾ ਗੂਨ ਕੁਰਾਨੜੇ ਗੂਨਾ ਗੂਨ ਰਸੂਲ॥ ਗੂਨਾ ਗੂਨੀ ਉੱਮਤੀ ਬਹਿ ਬਹਿ ਕਰਨ ਮਸੂਲ॥ ਨੂਰ ਮਹੰਮਦ ਕੇਤੜੇ ਪੀਰ ਮਹੰਮਦ ਲੱਖ॥ ਲਖ ਮਹੰਮਦ ਮੁਸਤਫ਼ਾ ਵਿਚ ਹੋਏ ਅੱਖ ਫਰੱਕ॥ ਨਾਵਾਂ ਥਾਵ ਨ ਗਿਣ ਸਕਾ ਡਿੱਠੇ ਨਬੀ ਰਸੂਲ॥ ਮਜ਼ਹਬ ਕਈ ਅਸੰਖ ਲੱਖ ਗਿਣੇ ਨ ਜਾਹੀ ਮੂਲ॥ ਮੱਕੇ ਡਿੱਠੇ ਕਈ ਲੱਖ ਲੱਖ ਮਦੀਨੇ ਨਾਲ॥ ਹਾਜੀ ਕਈ ਅਸੰਖ ਲੱਖ ਲੱਖ ਗੂਨਾ ਗੂਨ ਸੰਭਾਲ॥ ਬੇਦ ਬਿਆਸ ਅਸੰਖ ਲੱਖ ਕਰਦੇ ਬੇਦ ਬੀਚਾਰ॥ ਇਕਸੇ ਇਕਸੇ ਤਬਕ ਵਿਚ ਕਈ ਅਸੰਖ ਅਉਤਾਰ॥ ਲੱਖ ਅਸੰਖਾ ਤਬਕ ਵਿਚ ਕੇਤੜਿਆ ਅਵਤਾਰ॥ ਪੀਰ ਪੈਕੰਬਰ ਕੇਤੜੇ ਗ਼ਉਸ ਕੁਤਬ ਸਾਲਾਰ॥ ਫਿਰਨ

ਤੁਬਕ ਅਸਮਾਨ ਵਿਚ ਚਸ਼ਮੀ ਦੇਖ ਪਸਾਰ ॥ ਉਥੈ ਪਕੰਬਰ ਕਈ ਲਖ ਕਈ ਅਸੰਖ
ਅਉਤਾਰ॥ਫਿਰਦੇ ਰਹਿੰਦੇ ਰੋਜ਼ ਭੀਹੁਕਮ ਅੱਲਹ ਦੇ ਨਾਲ॥ਅਸੰਖ ਅਉਤਾਰ ਪੈਕੰਬਰਾ ਫਿਰਦੇ
ਹੇਠ ਪਤਾਲ ॥ ਰੁਕਨਲ ਕਾਜੀ ਕੇਤੜੇ ਮੋਨਦੀਨ ਮਾਦਾਰ ॥ ਹਜ਼ਰਤ ਪੀਰਾਂ ਕੇਤੜੇ
ਪੀਰਾਂ ਦੇ ਸਿਰਦਾਰ॥ ਸ਼ਾਹ ਸ਼ਹੀਦਾਂ ਕੇਤੜੇ ਸਰਵਰ ਅੰਤ ਨ ਪਾਰ ॥ ਉਮਰ ਖ਼ਿਤਾਬਾਂ
ਅਬੂਬਕਰ ਸ਼ੇਰ ਅਲੀ ਅਪਾਰ॥ ਡਿੱਠੇ ਲਖ ਅਸਮਾਨ ਮੈਂ ਚਾਰੋਂ ਯਾਰ ਅਸੰਖ॥ ਨਾਨਕ ਅੰਤ
ਨ ਜਾਪਨੀ ਅਲਖ ਅਪਾਰ ਬਿਅੰਤ॥ਕਈ ਅਸੰਖ ਅਮਾਮ ਹੈਂ ਸ਼ਾਹਾਂ ਸਹਾਬ ਅਨੇਕ॥ ਸਭਨਾਂ
ਦੇ ਸਿਰ ਇੱਕ ਰੱਬ ਅਲਖ ਅਪਾਰ ਅਲੇਖ॥ ਨਾਰਦ ਸਾਰਦ ਕੇਤੜੇ ਬਿਸਵਾਮਿਤ੍ਰ ਬਸਿਸ਼ਟ
॥ ਕਈ ਮਛੰਦ੍ਰ ਗੋਰਖਾ ਕਈ ਅਸੰਖ ਸ੍ਰਿਸ਼ਟ॥ ਚਰਪਟ ਭਰਥਰ ਕੇਤੜੇ ਈਸ਼ਰ ਗੋਪੀਚੰਦ॥
ਦੱਤਾਤ੍ਰੇਵ ਅਸੰਖ ਹੈਂ ਕੇਤੇ ਰਾਮਾਨੰਦ ॥ਸਿਧ ਚਉਰਾਸ਼ੀ ਮੰਡਲੀਆਂ ਫਿਰਦੀਆਂ ਲੱਖ ਅਪਾਰ॥
ਇਹ ਸੱਭੇ ਮਨਸੂਖ਼ ਹੈਂ ਬਾਝਹੁ ਅਲਖ ਅਪਾਰ॥ਬੇਦ ਕਤੇਬਾਂ ਕੇਤੜੇ ਬਹਿ ਬਹਿ ਕਰਨ ਬੀਚਾਰ
॥ ਗੂਨਾ ਗੂਨ ਨਸੀਹਤਾਂ ਗੂਨਾ ਗੂਨ ਕਰਾਰ॥ ਗੂਨਾ ਗੂਨ ਪੈਕੰਬਰਾਂ ਗੂਨਾ ਗੂਨ ਕੁਰਾਨ॥ਗੂਨਾ
ਗੂਨ ਰਸਾਲੜੇ ਗੂਨਾ ਗੂਨ ਕਲਾਮ॥ਕਲਜੁਗ ਨਾਨਕ ਨਿਰਮਲਾ ਪੰਥ ਚਲਾਯਾ ਆਇ॥ ਬੇਦ
ਕਤੇਬਾਂ ਬਾਹਰਾ ਇੱਕੋ ਜਪਿਆ ਖ਼ੁਦਾਇ॥ ਟਿੱਬੇ ਟੋਏ ਦੁਨੀ ਤੇ ਕੀਤੇ ਢਾਹਿ ਮੈਦਾਨ॥ ਕੀਤੀ ਹੈ
ਮਨਸੂਖ਼ ਸਭ ਸੱਚੀ ਰਚ ਚਉਗਾਨ॥੧੪॥ ਸੁਆਲ ਕਾਜੀ ਰੁਕਨਦੀਨ ਸੂਰਾ ॥ਆਖੀ
ਰੁਕਨਲ ਨਾਨਕਾ ਤੁਧ ਵਿਚ ਵਡ ਕਰਾਮਾਤ॥ਕੀਤੇ ਨੀ ਮਨਸੂਖ਼ ਸਭ ਬਾਝੋਂ ਅਲਹਿ ਪਾਕ॥ਜਿਤੀ
ਪਰਦੇ ਦੁਨੀ ਦੇ ਡਿੱਠੇ ਨੀ ਸਭ ਉਠਾਇ॥ ਕੋਇ ਨ ਕਿਸੇ ਜਾਣਸੀ ਬਾਝੋਂ ਪਾਕ ਅਲਾਹਿ॥ਬਿਨਾਂ
ਖ਼ਲੀਫ਼ੇ ਮੁਰਸ਼ਦੇ ਕੋਇ ਨ ਪਵੈ ਕਬੂਲ॥ਬਿਨਾਂ ਅਮਾਮ ਪੈਕੰਬਰੇ ਬਾਝੋਂ ਯਾਰ ਰਸੂਲ॥ਉਮਤੀ
ਥਾਇਨ ਪਾਵਨੀ ਬਿਨਾਂ ਰਸੂਲ ਖ਼ੁਦਾਇ॥ਲਿਖਿਆ ਵਿੱਚ ਕੁਰਾਨ ਦੇ ਜਬਰਾਈਲ ਗੁਆਹਿ॥੧੫॥
ਜਵਾਬ ਨਾਨਕ ਸ਼ਾਹ ਸੂਰਾ॥ ਆਖੀ ਨਾਨਕ ਰੁਕਨਦੀਨ ਇੱਕੋ ਪਾਕ ਖ਼ੁਦਾਇ॥ ਦੂਜੀ ਕੁਦਰਤ
ਕੂੜ ਹੈ ਅਲਹ ਆਪ ਗੁਆਹਿ॥ ਜਿਚਰ ਕੂੜ ਨ ਬੁਝਿਆ ਸਿਰ ਪਰ ਮੁਰਸ਼ਦ ਬਾਪ॥ਮਹਿਰਮ
ਹੋਇ ਕਲਾਮ ਦਾ ਖ਼ੁਦੀ ਉਠਾਵਹੁ ਤਾਪ॥ ਕਰੋ ਪਨਾਹ ਖ਼ੁਦਾਇ ਦੀ ਉੱਮਤ ਦੀ ਛਡ ਆਸ॥
ਅਮਲੀ ਆਪੋ ਆਪਣੀ ਨੇਕੀ ਹੋ ਕਿਸਾਸ॥ ਅਮਲੀ ਆਪੋ ਆਪਣੀ ਸਿਰ ਸਿਰ ਹੋਇ ਹਿਸਾਬ॥
ਆਪੇ ਨਬੀ ਰਸੂਲ ਹੈ ਆਪੇ ਹੈ ਇਸਹਾਬ॥ ਸਭ ਵਡਿਆਈਆਂ ਰਬ ਹੱਥ ਦੇਇ ਕਰ ਫਿਰ
ਖਸ ਲੇਇ॥ ਦੁਨੀਆ ਕਾਰਨ ਉੱਮਤੀ ਬਹਿ ਬਹਿ ਮੇਲ ਕਰੇਇ॥ ਦੁਨੀਆ ਦੁਰੋਗੀ ਵਾਹਮੇ
ਖ਼ਾਤਰ ਤੇ ਕਰ ਦੂਰ॥ਮੱਥਾ ਰੱਖ ਜ਼ਮੀਨ ਪਰ ਖ਼ਾਤਰ ਰੱਖ ਹਜ਼ੂਰ॥ ਏਕਾ ਏਕੀ ਹੋਇ ਰਹੁ ਦੂਜਾ
ਸੰਗ ਨਿਵਾਰ॥ ਦੂਜਾ ਸੰਗ ਕੁਸੰਗ ਹੈ ਫ਼ਾਨੀ ਇਹ ਸੰਸਾਰ॥ ਦੁਨੀ ਵਲੇਵੇ ਕਾਰਣੇ ਹਾਰਣ
ਅਪਣਾ ਦੀਨ॥ ਛੋਡ ਤਕੱਬਰ ਖ਼ੁਦੀ ਕਉ ਪਕੜਹੁ ਪਾਕ ਜ਼ਮੀਨ॥ ਪੰਦ ਨਸੀਹਤ ਹਾਜੀਆਂ
ਨਾਨਕ ਕਹੈ ਫ਼ਕੀਰ॥ ਜੋ ਰਾਹ ਸ਼ੈਤਾਨੀ ਗੁਮਥੀਏ ਤਿਨਾਂ ਗਲੀਂ ਜੰਜੀਰ॥ ਆਵਹਿ ਜਾਹਿ
ਭਵਾਈਅਹਿ ਦੋਜ਼ਕ ਲਹੈ ਸਜਾਇ॥ ਲਿਖਿਆ ਵਿੱਚ ਕਿਤਾਬ ਦੇ ਆਖਿਆ ਪਾਕ ਖ਼ੁਦਾਇ॥ ਨੌ

ਸੈ ਨਦੀ ਨੜਿੰਨਵੇ ਮਿਲਨ ਸਮੁੰਦਰ ਜਾਇ॥ ਸੱਤ ਸਮੁੰਦਰ ਅਵੇਹਿਆਂ ਨਦੀਆਂ ਅੰਤ ਨ ਪਾਇ॥ ਪਉਂਦੇ ਵਿੱਚ ਗੜਾੜ ਦੇ ਬੂੰਦ ਤਿਵੈਂ ਤਪਤਾਇ॥ ਬਲਨ ਤਲੇ ਤਿਨਾਂ ਦੀਆਂ ਹੱਡੀਆਂ ਜੋ ਬੇਅਦਲੀ ਪਾਤਿਸ਼ਾਹ॥ ਕਾਜ਼ੀ ਮੁਫ਼ਤੀ ਕਾਰ ਕੁਨ ਫ਼ਉਜਦਾਰ ਕੁਟਵਾਲ॥ ਉਮਰੇ ਤੇ ਦੀਵਾਨ ਵਜ਼ੀਰ ਅਮੀਰਾਂ ਨਾਲ॥ ਬਖਸ਼ੀਏ ਬੂਤਾਤੀਏ ਨਾਲੇ ਫ਼ੋਤੇਦਾਰ॥ਦਾਰੋਗੇ ਮੁਸਤੌਫ਼ੀਆਂ ਕਰਦੇ ਕੂੜ ਵਾਪਾਰ॥ ਜੋਰਨ ਬਹੁਤ ਜਮਾਇਤੀਂ ਹੋਇ ਜਮਾਇਤ ਦਾਰ॥ ਖਾਨ ਗ਼ਰੀਬਾਂ ਲੁਟ ਦੇ ਕਰਕੇ ਜ਼ੋਰ ਅਫਾਰ॥ ਵਾਟਾਂ ਪਾੜੇ ਚੌਧਰੀ ਮਹਿਰ ਮੁਕੱਦਮ ਕੂੜ॥ ਚੌਕੀਦਾਰ ਪਿਆਦਿਆਂ ਜਲ ਬਲ ਹੋਏ ਧੂੜ॥ ਕੁਟਣੀਆਂ ਹਰਾਮੀਆਂ ਜੋਘਰੀਂ ਬਿਰਾਨੀਜਾਨ॥ ਵੇਸ੍ਵਾ ਅਤੇ ਗਸ਼ਤੀਆਂ ਅਹਿਨਿਸ ਕਰਹਿ ਹਰਾਮ॥ ਚੋਰਾਂ ਯਾਰਾਂ ਚੁਗ਼ਲਾਂ ਖਾਵਨ ਲਾਇਤਬਾਰ॥ ਲੂਣ ਹਰਾਮੀ ਵਿਸਾਸਘਾਤ ਦਰਗਹ ਹੋਇ ਖ਼ੁਆਰ॥ ਜੋਹਨ ਪਰਾਈ ਵੇਲੜੀ ਕੰਤੀ ਸੇਜ ਵਿਛਾਇ॥ਸਰਪਰ ਦੋਜ਼ਕ ਵੈਸਨੀ ਲਹਸਨ ਬਹੁਤ ਸਜ਼ਾਇ॥ ਰਾਹਦਾਰ ਜਗਾਤੀਆ ਲੇਖਾ ਲਿਖਣ ਆਹਿ॥ ਦੁਇ ਦੁਇ ਜੋਰਾਂ ਵਾਲੀਆਂ ਪਰ ਘਰ ਹੰਢਣ ਆਇ॥ ਸਰਪਰ ਵੰਞਣਾ ਵੋਲਾਂ ਇਤਣ ਆਹਿ॥ ਚੰਮੇ ਦੇ ਦੁਇ ਛਾਬਰੇ ਪੱਥਰ ਦਾ ਕਰ ਸੇਰ॥ ਚੰਗਾ ਕਰ ਬਹਾਲੀਐ ਮੁਹਿ ਪਰਾਏ ਫੇਰ॥ ਕਰਨ ਹਰਾਮ ਹਰਾਮਖ਼ੋਰ ਤਿਨਾਂ ਨੀ ਹੱਡ ਜਲਾਇ॥ ਖਾਵਨ ਕਾਂਵਨਿ ਮਾਸ ਤਿਹ ਖਸ ਮਾਲ ਬਿਗਾਨਾ ਖਾਹਿ॥ ਜਲਦੇ ਦੋਜ਼ਕ ਹਾਵੀਏ ਜੋ ਦੇਨ ਗੁਆਹੀ ਕੂੜ॥ ਘੁਟ ਲੰਘਾਇਣ ਦੁਖਤਰਾਂ ਜਲਦੇ ਡਿੱਠੇ ਪੂਰ॥ ਸੁਣਹੋ ਕਾਜ਼ੀ ਰੁਕਨਦੀਨ ਪੰਜ ਨਸੀਹਤ ਲੇਇ॥ ਛਡਹੁ ਰਾਹ ਸ਼ਤਾਨ ਦਾ ਸੱਚ ਹਕੀਕਤ ਏਹ॥ ਬਾਝੁ ਅਲਹ ਦੀ ਬੰਦਗੀ ਛਡਹੁ ਅਮਲ ਬਿਕਾਰ॥ਦਰਗਹ ਗਇਆ ਜਾਣੀ ਅਹਿ ਨਾਨਕ ਏਹ ਅਸਾਰ॥ ਕਰਹੁ ਮਸ਼ਕਤ ਜ਼ੋਹਦ ਦੀ ਸੀਸ ਉਠਾਵਹੁ ਭਾਰ॥ ਨਖਿ ਸਿਖ ਪਵੈ ਪਸੀਨੜਾ ਸੋਈ ਕਰਹੁ ਅਹਾਰ॥ ਦਸਵਾਂ ਹਿੱਸਾ ਵੰਡਕੇ ਰਾਹ ਖ਼ੁਦਾਈ ਦੇਹ॥ ਪਾਵਹਿ ਰਾਜ ਬਹਿਸ਼ਤ ਦਾ ਰਾਹ ਹਕੀਕਤ ਏਹ॥ਪਾਣੀ ਪੱਖਾ ਪੀਵਣਾ ਧੋਵਹੁ ਕਦਮ ਪਖਾਰ॥ ਕਰਹੁ ਵਿਛਾਈ ਦੱਭ ਦੀ ਲੱਜ਼ਤ ਸੱਭਾ ਵਿਸਾਰ॥ ਸੱਭੇ ਲਜ਼ਤ ਰੋਗ ਹੈਨ ਦੇਹੀ ਨੂੰ ਪੀੜੇਨ॥ ਈਖ ਜਿਵੇਂ ਰਸ ਨਿਕਲੈ ਬਹੁਤ ਸਜ਼ਾਈਂ ਦੇਨ॥ ਜਵਾਂ ਦੀ ਖਾਇ ਰੋਟੜੀ ਲੋਣ ਨ ਨਾਲ ਰਲਾਇ॥ ਠੰਢਾ ਪਾਣੀ ਪੀਅ ਕੇ ਸੱਚਾ ਰਬ ਧਿਆਇ॥ ਛਡਹੁ ਸਭੇ ਨਿਆਮਤਾਂ ਕਿਆਮਤ ਨੌਂ ਕਰ ਯਾਦ॥ ਜੁੱਸਾ ਉਡਸੀ ਰੂੰਇ ਜਿਉਂ ਜਿ ਪਲਿਆ ਮਿੱਠੇ ਸਵਾਦ॥ ਖਾਧਾ ਪੀਤਾ ਨਿਕਲੈ ਜਿਉਂ ਤਿਲ ਘਾਣੀ ਤੇਲ॥ਰਸਕਸ ਖਾਧੇ ਬਹੁ ਘਣੇ ਸੰਗ ਕੁਸੰਗੇ ਬੇਲ॥ ਓੜ ਨਿਬਾਹ ਕੋਇ ਨਾ ਜੀਂਵਦਿਆਂ ਮਰਿ ਮਾਰ॥ ਦੁਨੀਆ ਖੋਟੀ ਰਾਸੜੀ ਮਨਹੁ ਚਿਤਹੁ ਵਿਸਾਰ॥ ਸੁਖਾ ਨੌਂ ਢੂੰਢੇਦਿਆਂ ਭੁਖੜੇ ਹਡ ਪਏ॥ ਭੁਖੇ ਭੁਖ ਵਿਹਾਂਵਦਾ ਸੁਖੜੇ ਨੱਸ ਗਏ॥ ੧੯॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ਰੁਕਨਲ ਆਖੇ ਨਾਨਕਾ ਲਿਖਿਆ ਵਿੱਚ ਕੁਰਾਨ॥ਵਾਲਹੁ ਨਿੱਕੀ ਪੁਰਸਲਾਤ ਖੰਡਿਅਹੁ ਤ੍ਰਿਖੀ ਅਨਜਾਨ॥ ਉਥੈ ਟਿਕੈ ਨ ਭੁਣਭੁਣਾ ਠਹਿਰ ਨ ਸਕਨਿ ਪੈਰ॥ ਮੁਸ਼ਕਲ ਤਿਨਾਂ ਲੰ ਗਣਾ ਜਿਨਾਂ ਕਮਾਏ ਵੈਰ॥ਸਾਇਰ ਲੋਹੂ ਪੂੰਵਿ ਦਾ ਅਗਨਿ ਚਲੇ ਧੜਿੜਾਇ॥ਕੰਧੀਡਿਸ ਨਆਵਦੀ ਧਾਂਹੀ

ਪਵੈ ਕਹਾਇ॥ਉਥੈ ਬੇਲੀ ਮਹੰਮਦ ਮੁਸਤਫ਼ਾਉੱਮਤ ਪਾਰ ਲੰਘਾਇ॥ ਕਾਫ਼ਰ ਪਾਰ ਨ ਜਾਇਨੀ ਤ੍ਰਪਨ ਤੇ ਵਿਲਲਾਇ॥ ਜਿਨਾਂ ਕਲਾਮ ਨ ਜਾਣੀਐ ਸੋ ਖੜੇ ਪੁਕਾਰਨ ਹਾਇ ॥ ਤਿਨਾਂ ਬੇਲੀ ਨ ਹੋਵੈ ਮੁਸਤਫ਼ਾ ਲਏ ਨ ਫੇਰ ਛੁਡਾਇ॥ਭਰੇ ਸ਼ਫ਼ਾਤ ਨ ਤਿਨਾਂ ਦੀ ਦਰਗਹ ਦੇ ਹਜ਼ੂਰ॥ਬੇਈਮਾਨ ਕਸੂਮਤੀ ਨਿੱਤ ਕਮਾਵਨ ਕੂਰ॥ ੧੭॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੈ ਰੁਕਨਦੀਨ ਮੁਖ ਤੇ ਸਮਝ ਅਲਾਇ॥ ਜਿਥੈ ਸਾਇਰ ਆਤਸ਼ੀ ਬੇੜੇ ਬਹੁਤ ਮਲਾਇ॥ ਕਈ ਮਹੰਮਦ ਮੁਸਤਫ਼ਾ ਖਰੇ ਲੰਘਾਵਨ ਪੂਰ॥ਗੂਨਾ ਗੂਨੀ ਉੱਮਤੀ ਕਈ ਸਚ ਕਈ ਕੂਰ॥ ਪੁੱਛਨ ਤਿਨਾਂ ਜਗਾਤੀਏ ਜਿਨਾਂ ਕੀਤੇ ਬਹੁਤ ਅਜ਼ਾਬ॥ਕਈ ਮੁਹਾਣੇ ਮੁਸਤਫ਼ਾ ਸਕਹਿ ਨ ਦੇਹ ਜਵਾਬ॥ ਨੇਕੀ ਬਦੀ ਵੀਚਾਰੀਐ ਮਲਕਲਮਉਤ ਹਜ਼ੂਰ॥ਕਟ ਉਤਾਰੇ ਪੁਰਸਲਾਤ ਜਲ ਬਲ ਹੋਵਨ ਧੂਰ॥ ਮੁਹ ਤੇ ਕਲਮਾ ਆਖਕੇ ਦੁਈ ਦਰੋਗ਼ ਮਿਲਾਇ॥ਅੱਗੇ ਮਹੰਮਦ ਮੁਸਤਫ਼ਾ ਸਕੇ ਨ ਤਿਨਾਂ ਛੁਡਾਇ॥ ਸਾਇਰ ਦੇ ਮਰ ਜੀਂਵਦੇ ਬੇੜਿਆਂ ਦੇ ਮਲਾਹਿ॥ ਜਲਨ ਉਨਾਂ ਦੀ ਉੱਮਤੀ ਵਿਚ ਸਾਇਰ ਅਗਨਿ ਅਥਾਹ॥ ਬੇਪੀਰਾਂ ਬੇਮੁਰਸ਼ਦਾਂ ਢੋਈ ਕੋਇ ਨ ਦੇਇ॥ ਰਾਹੇ ਵਿਚ ਫਰੇਸ਼ਤੇ ਮਾਲ ਜਗਾਤੀ ਲੇਇ॥ਬਦੀਆਂ ਤੁੱਲਨ ਨੇਕੀਆਂ ਮੀਜ਼ਾਂ ਕਰਨ ਹਿਸਾਬ॥ਬਾਕੀ ਜਿਨਾਂ ਦੇਵਣੀ ਹੋਵਨ ਸੇਈ ਖ਼ਰਾਬ॥ ਓਇ ਫ਼ਿਰਕਾ ਖ਼ਾਕੂ ਨਾਲ ਮਿਲਾਈਅਨਿ ਜੰਮਨ ਹੋਇ ਕਪਾਹਿ॥ ਚੁਣ ਚੁਣ ਕਢੀਅਨ ਫੁਟੀਆਂ ਖੁੰਫੀ ਮਿਲੇ ਸਜ਼ਾਇ॥ ਵੇਲਣੇ ਵੇਲ ਵਿਲਾਈਐ ਫਿਰ ਪਿੰਵਨ ਪੀੜਾਂ ਖਾਇ॥ ਕੱਤਣ ਕਤ ਕਤਾਈਐ ਤੰਦੂ ਖੈਂਚ ਕਢਾਇ॥ ਫਿਰ ਅਗਨੀ ਖੁੰਬ ਚੜ੍ਹਾਈਐ ਮੁੰਗਲੀ ਦੱਬ ਕੁਟਾਇ॥ ਕਤਰਨ ਕੈਂਚੀ ਕੱਟੀਐ ਸੂਈ ਜੋੜ ਸਵਾਇ॥ ਪਹਿਰਨ ਹੋਇ ਕਜਾਈਐ ਫਿਰ ਤਿਸ ਮੈਲੂ ਖਾਹਿ॥ ਹੋਇ ਪੁਰਾਨਾ ਸੁੱਟੀਐ ਅਢ ਨ ਮੂਲ ਵਿਕਾਇ॥ ਕਰਨ ਮਸ਼ਾਲ ਮਸ਼ਾਲਚੀ ਆਤਸ਼ ਨਾਲ ਜਲਾਇ॥ ਜਲ ਬਲ ਰੋਵੇ ਖ਼ਾਕੜੀ ਤਪੇ ਤੇ ਵਿਲਲਾਇ॥ ਸੱਦਹੁ ਮਹੰਮਦ ਮੁਸਤਫ਼ਾ ਲਏ ਕਪਾਹਿ ਛਡਾਇ॥ ਇੱਕ ਕਪਾਹਿ ਦੀ ਜੋਨ ਵਿਚ ਏਤੀ ਮਿਲੇ ਸਜ਼ਾਇ॥ ਪੇਵੇ ਪਾਇ ਪੀੜਾਈਐ ਕਢੀਐ ਘਾਣੀ ਤੇਲ॥ ਵੱਟੀ ਵੱਟ ਕਪਾਹ ਦੀ ਦੀਵੇ ਅੰਦਰ ਮੇਲ॥ ਇੱਕਾ ਮਿੱਟੀ ਤ੍ਰਿਹਾਂ ਦੀ ਇਉਂ ਜਲਦੇ ਮੁਸਲਮਾਨ॥ ਜਲ ਬਲ ਰੋਵਣ ਬਪੜੇ ਫਿਰ ਕੋਇ ਨ ਪੁੱਛਨ ਆਇ॥ ਫਿਰ ਇਸ ਜੋਨਹੁ ਕੱਢਿਆ ਤਿਲ ਹੋਇ ਜੰਮਿਆ ਸੋਇ॥ਤੇਲੀ ਪੀੜੀਐ ਘਾਣੀਐ ਦੇ ਦੇ ਦੱਬਾਂ ਵੋਇ॥ ਦੀਵੇ ਪਾਇ ਜਲਾਈਐ ਜਲ ਜਲ ਮਾਟੀ ਹੋਇ॥ਸੱਦਹੁ ਮਹੰਮਦ ਮੁਸਤਫ਼ਾ ਤਿਸੇ ਸੁਣਾਏ ਰੋਇ॥ ਤਿਲ ਦੀ ਜੋਨਹੁ ਕੱਢਿਆ ਫਿਰ ਜੰਮਿਆ ਹੋਇ ਕਮਾਦ॥ ਟੋਟੇ ਭੰਨ ਪੀੜਾਈਐ ਲਹਦਾ ਬਹੁਤ ਅਜ਼ਾਬ॥ ਇਖ ਜਿਵੇਂ ਰਸ ਕੱਢੀਐ ਪਵੈ ਕੜਾਹੇ ਮਾਹਿ॥ ਦੇ ਦੇ ਤਾਉ ਪਕਾਈਐ ਸ਼ੱਕਰ ਖੰਡ ਕਰਾਇ॥ ਖਧਿਆਂ ਹੋਵੈ ਕੁੱਵਤੀ ਫੇਰਨ ਛੋਹਦਾ ਕੋਇ॥ਸੱਦਹੁ ਮਹੰਮਦ ਮੁਸਤਫ਼ਾ ਤਿਸੈ ਸੁਣਾਓ ਰੋਇ॥ਕੇਤੀ ਜੋਨ ਅਵੇਹੀਆਂ ਗਿਣਤੀ ਗਿਣੀ ਨ ਜਾਇ॥ ਫਿਰ ਚਉਰਾਸੀ ਭਉਂਦੀਆਂ ਬਹੁਤੀ ਲਹੇ ਸਜ਼ਾਇ॥ ਮਰ ਮਰ ਜੰਮਨ ਫੇਰ ਫੇਰ ਜੋਨ ਭਵਹਿ ਅਸੰਖ॥ ਦੁਖ ਸੁਖ ਬਹੁਤ ਕਮਾਂਵਦੇ ਗਣਤਿ ਨ ਗਣੇ ਬਿਅੰਤ॥ਸੁਨੇ ਨ ਰਾਮ

ਰਸੂਲ ਕੋਇ ਰੂਹਾਂ ਦੀ ਫ਼ਰਿਯਾਦ॥ ਦੁਨੀ ਅੰਦਰ ਆਇਕੇ ਉਮਰ ਗਵਾਈ ਬਾਦ॥ ਕੂੜੀ ਮਜਲਸ ਬੈਠਕਰ ਕੀਤਸੁ ਕੂੜ ਵਾਪਾਰ॥ ਜਾਂ ਫਿਰ ਉਠੀ ਚੱਲਿਆ ਲੱਦ ਅਥਰਬਣ ਭਾਰ॥ ਬੰਨ੍ਹ ਚਲਾਯਾ ਅਜ਼ਰਾਈਲ ਸਾਥੀ ਸੰਗ ਨ ਕੋਇ॥ ਲਹੇ ਸਜ਼ਾਈਂ ਅਗਲੀਆਂ ਕਿਸੇ ਸੁਣਾਏ ਰੋਇ॥ ਮਿਲਣ ਸਜ਼ਾਈਂ ਬਹੁਤੀਆਂ ਮਲਕੁਲਮੌਤ ਹਜ਼ੂਰ॥ ਲੇਖਾ ਮੰਗਨ ਚਿਤ੍ਰ ਗੁਪਤ ਜੋ ਛਿਪ ਕਮਾਏ ਦੂਰ॥ ਨਾਸਾ ਲੋਇਣ ਮੁੱਕਰੇ ਤੇ ਬਹ ਕਰਨ ਪੁਕਾਰ॥ ਦੇਵਨ ਕੰਨ ਉਗਾਹੀਆਂ ਅੰਧਰੂਹ ਬਿਕਾਰ॥ ਆਲਤ ਜਿਹਵਾ ਮੁੱਕਰੇ ਚਖ ਚਖ ਸਾਦ ਬਿਕਾਰ॥ ਹੱਥਾਂ ਪੈਰਾਂ ਚਾ ਕਰੀ ਹੁਕਮ ਕਮਾਵਨ ਕਾਰ॥ ਪੰਜ ਹਵਾਸ ਬਖ਼ੀਲ ਸੰਗ ਤੋਬਾ ਕਰਨ ਪੁਕਾਰ॥ ਅਸੀ ਬੰਦੇ ਹੁਕਮ ਦੇ ਹੁਕਮ ਕਮਾਵਨ ਕਾਰ॥ ਰੂਹ ਕਰੇ ਬਦਫ਼ੈਲ ਬਹੁ ਰੱਖ ਪਨਾਹ ਰਸੂਲ॥ ਲਗੀ ਮਿਲਨ ਸਜ਼ਾਇ ਜਬ ਗਏ ਸੁ ਸਭੇ ਭੂਲ॥ ਰਾਮ ਰਸੂਲ ਨ ਦਿੱਸਨੀ ਲੈਵਨ ਰੂਹ ਛੁਡਾਇ॥ ਸੱਚ ਜੁ ਸਾਥੀ ਸਭਸ ਦਾ ਮੂੜ੍ਹ ਨ ਪੱਲੇ ਪਾਇ॥ ਸੱਚ ਸਰੰਦਾ ਪਾਤਸ਼ਾਹ ਆਦਿ ਜੁਗਾਦੀ ਸੋਇ॥ ਹੈ ਭੀ ਹੋਸੀ ਸੱਚ ਹੈ ਅਵਰ ਨ ਦੂਜਾ ਕੋਇ॥ ਦੂਜੀ ਕਾਰ ਬਿਕਾਰ ਹੈ ਪੂਰੀ ਕਿਸੈ ਨ ਪਾਇ॥ ਨਾਨਕ ਆਖੈ ਰੁਕਨਦੀਨ ਸੱਚਾ ਇੱਕ ਖ਼ੁਦਾਇ॥ ਮੁਇਆਂ ਜੀਵੰਦਿਆਂ ਸੰਗ ਸੰਗਦਾ ਸਾਈਂ ਸੱਚਾ ਸੋਇ॥ ਸੱਚੇ ਬਾਹਰ ਜੋ ਰਹੇ ਸੋ ਅੰਤੀ ਚੱਲੇ ਰੋਇ॥ ਦਰਗਹ ਜ਼ਾਤ ਨ ਜ਼ੋਰ ਹੈ ਅਬੇ ਤਬੇ ਨਹੀਂ ਹੋਇ॥ ਸੱਚੋ ਸੱਚ ਨਿਆਉਂ ਹੈ ਕਰਤਾ ਕਰੇ ਸੁ ਹੋਇ॥ ਨਾਨਕ ਮੁਰਸ਼ਦ ਸੱਚ ਹੈ ਦੇਵੇ ਸੱਚ ਮਿਲਾਇ॥ ਸੱਚੇ ਮੁਰਸ਼ਦ ਬਾਹਰਾ ਭੰਭਲਭੂਸੇ ਖਾਇ॥ ਮਰਦੇ ਮੁਸਲਮਾਨ ਹੋਇ ਰੱਖਨ ਕਬਰ ਬਣਾਇ॥ ਸੈ ਵਰ੍ਹਿਆਂ ਹੋਇ ਖ਼ਾਕੜੀ ਖ਼ਾਕੂ ਸੋਂ ਮਿਲ ਜਾਇ॥ ਫਿਰ ਪਉਂਦੀ ਵੱਸ ਕੁਲਾਲ ਦੇ ਭਾਂਡੇ ਘੜੇ ਬਣਾਇ॥ ਇੱਟਾਂ ਘੜੇ ਬਨਾਇਕੇ ਆਵੀ ਦੇਣ ਚੜ੍ਹਾਇ॥ ਖਾਵਣ ਅਗਨਿ ਤਭਠਦੀ ਜਲ ਬਲ ਕਰਨ ਕਹਾਇ॥ ਜਲ ਬਲ ਰੋਵਣ ਬਪੜੇ ਲੋਕਾਂ ਕਿਆ ਪਰਵਾਹਿ॥ ਮਰੇ ਵਿਚਾਰਾ ਹਿੰਦੜੂ ਵਿੱਚ ਅੱਗੀ ਦੇਨ ਜਲਾਇ॥ ਜਲ ਬਲ ਹੋਵੈ ਭਸਮੜੀ ਪਉਣਾ ਖੜੇ ਉਡਾਇ॥ ਪੜ੍ਹਕੇ ਦੇਖ ਕੁਰਾਨ ਵਿੱਚ ਕਿਸਨੂੰ ਵਡੀ ਸਜ਼ਾਇ॥ ਸੋਈ ਕਾਫ਼ਰ ਦੋਜਖ਼ੀ ਜੋ ਬਹੁਤੇ ਖਾਂਦਾ ਤਾਇ॥ ਪਹਿਲਾਂ ਆਤਸ਼ ਸਿਉਂ ਜਲੇ ਫਿਰ ਤਿਨਾਂ ਜਲਾਏ ਕਉਣ॥ ਖ਼ਾਕ ਸਮਾਣੀ ਖ਼ਾਕ ਸਿਉਂ ਪਉਣ ਸਮਾਣਾ ਪਉਣ॥ ਆਬ ਸਮਾਣਾ ਆਬ ਸਿਉਂ ਅਰਬਾ ਨਾਸਰ ਪਾਕ॥ ਕਿਆਮਤ ਫੇਰ ਉਠਾਸੀਐ ਰੂਹ ਨਿਮਾਣੀ ਖ਼ਾਕ॥ ਜਿਤੀ ਕੀਤੀਆਂ ਖ਼ਾਹਸ਼ਾਂ ਫਿਰ ਲੈ ਉਠਿਆ ਨਾਲ॥ ਕੀਤਾ ਅਪਨਾ ਭੋਗਣਾ ਫਿਰ ਪਾਯਾ ਵੱਸ ਜੰਜਾਲ॥ ਖੇਲੇ ਲੱਖ ਚਉਰਾਸੀਆਂ ਧਰ ਧਰ ਰੂਪ ਅਨੇਕ॥ ਰੰਗ ਤਮਾਸ਼ੇ ਖੇਲ ਕੇ ਅੰਤ ਏਕ ਕਾ ਏਕ॥ ਮਿੱਟੀ ਵਿੱਚ ਬੈਠਾਈਐ ਖ਼ਾਸੇ ਮੁਸਲਾਨ॥ ਜੋਗੀ ਤੇ ਸੰਨਿਆਸੀਆਂ ਖਟ ਦਰਸ਼ਨ ਹਿੰਦਵਾਣ॥ ਪਹਿਲੇ ਖ਼ਾਕੂ ਸੰਗ ਮਿਲਨ ਫਿਰ ਗੰਦੇ ਹੋਇ ਖ਼ਬੀਰ॥ ਧਰਤੀ ਵਿੱਚ ਪੀੜੀਅਨ ਹੋਵਨ ਬਹੁਤ ਜ਼ਹੀਰ॥ ਇਕਦੂ ਰੂਹੋਂ ਲਾਖ ਹੋਨ ਧਰ ਧਰ ਕੀੜੇ ਰੂਪ॥ ਮਰ ਮਰ ਖ਼ਾਕੂ ਸੰਗ ਮਿਲਨ ਕਰ ਕਰ ਰੰਗ ਕਰੂਪ॥ ਸੈ ਵਰ੍ਹਿਆਂ ਵਿੱਚ ਖ਼ਾਕ ਹੋਨ ਸਹਿ ਸਹਿ ਵਡੇ ਅਜਾਬ॥ ਫਿਰ ਪਉਂਦੇ ਵੱਸ ਕਲਾਲ ਦੇ ਭਾਂਡੇ ਘੜੇ ਸ਼ਿਤਾਬ॥ ਭਾਂਡੇ ਇੱਟਾਂ ਬਹੁਤ ਬਿਧ ਜਲਨ ਪਜਾਵੀ ਸਾਲ॥ ਜਲ ਜਲ ਕਰ

ਹਾਇ ਹਾਇ ਕੋਇ ਨ ਪੁੱਛੇ ਹਾਲ॥ ਯਾਰ ਮਹੰਮਦੜੀ ਜੇਤੜੇ ਫ਼ਾਤਿਆ ਦੇਨ ਦੁਆਇ॥ ਜਲਦੇ ਵਿਚ ਪਜਾਵਿਯਾਂ ਕੋਇ ਨ ਕੱਢੇ ਆਇ॥ ਦੁਨੀਆਂ ਦੀਆਂ ਵਡਿਆਈਆਂ ਰਹੀਆਂ ਦੁਨੀਆਂ ਮਾਹਿ॥ ਬਹਿ ਬਹਿ ਯਾਰ ਮਹੰਮਦੀ ਤਰ ਤਰ ਲੁਕਮੇ ਖਾਇ॥ ਜੀਂਵਦਿਆਂ ਭੋਜਨ ਭਿਸ਼ਤ ਵਿਚਫਿਰ ਮੂਆ ਲਾਹਨ ਨਿਸਾਰ॥ ਜਲਦੇ ਵਿਚ ਪਜਾਵਿਆਂ ਜਲ ਬਲ ਹੋਇ ਅੰਗ਼ਾਰ॥ ਭਾਂਡੇ ਇੱਟਾਂ ਪਕਾਂਇਦੇ ਕੱਢੇ ਫੇਰ ਕੁਲਾਲ॥ ਗੂਨਾ ਗੂਨੀ ਭਾਂਡੜੇ ਪੱਕਨ ਕਾਲੇ ਸਾਲ॥ ਫਿਰ ਉਤਰਨ ਜਾਇ ਬਜ਼ਾਰ ਵਿੱਚ ਪਵੈ ਕਸੀਰਾ ਮੁਲ॥ ਅਮਲੀਂ ਆਪੋ ਆਪਣੀ ਪਏ ਸੇ ਗਲੀਏਂ ਰੁਲ॥ ਇਕਨਾਂ ਪਵਨ ਨਿਆਮਤੀਂ ਇਕਨਾਂ ਪਵੇ ਪਿਸ਼ਾਬ॥ ਅਮਲੀਂ ਆਪੋ ਆਪਣੀ ਲਹਨ ਅਜ਼ਾਬ ਸਵਾਬ॥ ਸੁਣਹੁ ਕਾਜ਼ੀ ਰੁਕਨਦੀ ਨਨਾਨਕ ਕਹੇ ਜਵਾਬ॥ ਸਾਹਿਬ ਦਾ ਫ਼ੁਰਮਾਇਆ ਲਿਖਿਆ ਵਿੱਚ ਕਤਾਬ॥ ੧੮॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਆਖੇ ਕਾਜ਼ੀ ਰੁਕਨਦੀਨ ਸੁਣਹੁ ਨਾਨਕ ਪੀਰ॥ ਅਰਬਾਂ ਨਾਸਰ ਕੈਤਿ ਭਿਤ ਉਪਜੀ ਕਰ ਤਦਬੀਰ॥ ਕਿਉਂ ਕਰ ਉਪਜੀਆਂ ਨਿਆਮਤਾਂ ਏਹ ਭੀ ਦੇਇ ਬਤਾਇ॥ ਇਕੇ ਤਾਂ ਜਾਣਨ ਫ਼ਕਰ ਕੁਛ ਇਕੇ ਬੂਝੇ ਆਪ ਖ਼ੁਦਾਇ॥ ਹੋਰ ਨ ਕੋਈ ਜਾਣਹੈ ਗ਼ੈਬੀ ਸਿਰਫ਼ ਖ਼ੁਦਾਇ॥ ਪੁੱਛੇ ਪੰਡਿਤ ਜੋਤਸ਼ੀ ਕਾਜ਼ੀ ਤੇ ਉਲਮਾਇ॥ ਖ਼ਾਤਰ ਨਿਸ਼ਾਨ ਕੋ ਕਰੇ ਕਰ ਥੱਕੇ ਬਹੁਤ ਤਦਬੀਰ॥ ਬਿਨਾਂ ਫ਼ਕੀਰੇ ਸਾਦਕੇ ਕੋਇ ਨ ਕਟੇ ਜ਼ੰਜੀਰ॥ ੧੯॥ ਜਵਾਬ ਨਾਨਕਸ਼ਾਹ ਸੂਰਾ ॥ ਸੁਣਹੁ ਕਾਜ਼ੀ ਰੁਕਨਦੀਨ ਕਹਿੰਦੇ ਅਦਲ ਫ਼ਕੀਰ॥ ਸੁਣੀਐ ਸੱਚ ਸੰਦੇਸੜਾ ਜੋ ਬੁੱਝਨ ਸੱਕਨ ਪੀਰ॥ ਮੁੱਲਾਂ ਬੁਝ ਨ ਸਕਨੀ ਪੜਹਿ ਕੁਰਾਨ ਕਤੇਬ॥ ਪੰਡਿਤ ਭੇਦ ਨ ਪਾਇਨੀ ਪੜ੍ਹ ਸੁਣ ਚਾਰੋਂ ਬੇਦ॥ ਬੇਦ ਕਤੇਬੋਂ ਬਾਹਰਾ ਕਹਿਨ ਫ਼ਕੀਰ ਸੁਣਾਇ॥ ਏਹ ਹਕੀਕਤ ਗ਼ੈਬ ਦੀ ਜਾਣੇ ਆਪ ਖ਼ੁਦਾਇ॥ ਰੱਖੀ ਪੁਸ਼ੀਦਾ ਗੋਸ਼ੜੇ ਕੋਇ ਨ ਪਾਵੇ ਭੇਦ॥ ਪਏ ਵਿਰੋਲਨ ਪਾਣੀਐ ਕਥ ਸੁਣ ਬੇਦ ਕਤੇਬ॥ ਉਤਪਤਿ ਪਰਲੈ ਖ਼ਲਕ ਦੀ ਨਾਨਕ ਕਹੇ ਫ਼ਕੀਰ॥ ਸੁਣੋ ਹਕੀਕਤ ਸੱਚ ਦੀ ਕਰਕੇ ਬਹੁਤ ਤਦਬੀਰ॥ ਖਾਣੀ ਚਾਰ ਉਪਾਈਆਂ ਚਾਰੋਂ ਬਾਣੀ ਨਾਲ॥ ਸੇਤਜ ਅੰਡਜ ਉਤਭੁਜਾਂ ਚਉਥੀ ਜੇਰਜ ਭਾਲ॥ ਪਾਣੀ ਉਪਜਿਆ ਸੇਤਜੋਂ ਸਭ ਜੀਆਂ ਕਾ ਜੀਉ॥ ਸੇਤਜ ਤੇ ਅੰਡਜ ਭਈ ਅੰਡਿਓਂ ਧਰਤੀ ਕੀਉ॥ ਭਏ ਪੈਦਾਇਸ਼ ਧਰਤੀਓਂ ਅੰਡੇ ਭਏ ਗ਼ਲੀਜ਼॥ ਤਾਂਤੇ ਉਪਜੇ ਅੰਨ ਬਹੁ ਅੰਨਹੁ ਜੇਰਜ ਕੀਨ॥ ਉਪਜੀ ਚਾਰੋਂ ਖਾਣ ਤਬ ਲਖ ਚਉਰਾਸੀਹ ਫੇਰ॥ ਗੂਨਾ ਗੂਨ ਪੈਦਾਇਸ਼ੀ ਜੀਆ ਜੋਨੀ ਢੇਰ॥ ਸਭਨਾਂ ਦੇ ਸਿਰ ਤਾਜ ਕਰ ਸਾਜਿਆ ਆਦਮ ਆਪ॥ ਸਭੋ ਸਈ ਪਛਾਣਦਾ ਜਾਣੇ ਪਾਕ ਨਪਾਕ॥ ਜਾਣੇ ਜੀਆ ਜਾਤ ਸਭ ਲਿਖੇ ਬੇਦ ਕਤੇਬ॥ ਇਕ ਆਦਮ ਤੇ ਲੱਖ ਭਏ ਬਹੁ ਬਿਧ ਕੀਤੇ ਭੇਦ॥ ਜ਼ਾਤਿ ਜਿਨਸੀ ਬਹੁਤ ਬਿਧ ਬਹੁ ਬਿਧ ਰੱਖੇ ਨਾਵ॥ ਬਹੁ ਬਿਧ ਬੇਦ ਕਤੇਬੜੇ ਭਏ ਅਸੰਖਾ ਭਾਵ॥ ਦਾਨੋ ਦੇਵਾਂ ਨਾਗ ਕਰ ਰਾਕਸ਼ ਭੂਪ ਪਿਸਾਚ॥ ਸ਼ਿਵ ਸ਼ਕਤੀ ਕਈ ਅਸੰਖ ਕਰ ਖ਼ਲਕ ਜਪੇ ਤਿਹ ਜਾਪ॥ ਏਹ ਸਭ ਖ਼ਾਕੂ ਤੇ ਭਏ ਫਿਰ ਖ਼ਾਕੂ ਮਾਹਿ ਸਮਾਤ॥ ਖ਼ਾਕ ਸੁ ਬੀਰਜ ਖ਼ਲਕ ਦਾ ਉਪਜਹਿ ਤੇ ਖਪ ਜਾਹਿ॥ ਦਾਣਾ ਏਕ ਗਡਾਈਐ ਖ਼ਾਕੂ ਨਾਲ ਮਿਲਾਇ॥ ਹੋਇ ਨ ਪੈਦਾ ਖ਼ਾਕ ਵਿਚ ਨਾਵ ਨਸਾਨ ਨ ਕਾਇ

॥ਇਕਤੇ ਦਾਣੇਲੱਖ ਹੋਹਿ ਆਬ ਖ਼ਾਕ ਦੇ ਜੀਅ॥ ਐਸੀ ਕੁਦਰਤਿ ਰੱਬ ਦੀ ਅਜ਼ਗੈਬ ਪੈਦਾਇਸ਼ ਕੀਅ ॥ ਖ਼ਲਕ ਖਪਾਵਨ ਕਾਰਣੇ ਫ਼ਿਰਕੇ ਰਚੇ ਅਨੇਕ ॥ ਦਾਵਾ ਕਰਕੇ ਲੜ ਮਰਹਿ ਭੁਲੇ ਅਬਿਬੇਕ ਬਿਬੇਕ ॥ ਸਾਹਿਬ ਦਾਵੇ ਬਾਹਰਾ ਸਭਨਾ ਦੇ ਸਿਰ ਪੀਰ॥ ਦਾਵੇ ਅੰਦਰ ਜੋ ਰਹੈ ਹੋਇ ਅੰਤ ਜ਼ਹੀਰ॥ ਦਾਵਾ ਛੱਡੋ ਮੋਮਨੋ ਮਿਲਹੁ ਸਾਖ਼ ਕੂ ਨਾਲ ॥ ਕਾਇਮ ਹੋਵੈ ਜੁੱਸੜਾ ਛੁੱਟਨ ਕਾਲਜੰਜਾਲ ॥ ਜੀਂਵਦਿਆ ਖ਼ਾਕੂ ਸੰਗ ਮਿਲੇ ਫਿਰ ਖ਼ਾਕ ਨ ਤਿਸੇ ਖਾਇ॥ ਕਾਇਮ ਤਿਸਦਾ ਜੁੱਸੜਾ ਮਰੇ ਨਾ ਆਵੇ ਜਾਇ॥ ਬਾਝੂ ਕਾਇਮ ਜੁੱਸੜੇ ਹੋਏ ਨ ਮੁਸਲਮਾਨ॥ ਫਿਰ ਫਿਰ ਅਗਨ ਜਲਾਵਈ ਪਾਇਆ ਵਸ ਸ਼ੈਤਾਨ॥ ਕਾਇਮ ਜੁੱਸਾ ਨਾ ਜਲੈ ਹੋਇ ਜੇ ਕਾਇਮ ਧਾਤ ॥ ਸਕੇ ਨ ਅਗਨ ਜਲਾਇ ਤਿਸ ਨਿਤ ਨਿਤ ਵਦਤੀ ਜਾਤ॥ ਸੁਇਨਾ ਕਾਇਮ ਧਾਤ ਵਿਚ ਸਕੇ ਨ ਅਗਨ ਜਲਾਇ॥ ਧਰਤੀ ਵਿਚ ਦਬਾਈਐ ਫਿਰ ਖ਼ਾਕ ਨ ਸੱਕੇਖ਼ਾਇ॥ ਧਾਤ ਸੁਇਨੇ ਬਾਹਰੀ ਜਾਵੇ ਧਰਤੀ ਖਾਇ॥ ਜਲ ਬਲ ਹੋਵਨ ਖ਼ਾਕੜੀ ਫਿਰ ਖ਼ਾਕੂ ਸੰਗ ਮਿਲ ਜਾਇ ॥ ਮਰ ਮਰ ਜਮਨ ਮੁਨਾਫ਼ਕਾਂ ਕੁਫ਼ਰ ਜਿਨਾਂ ਦੇ ਚਿਤ॥ ਜੋਨਹੁ ਜੋਨ ਭਵਾਈਅਨਿ ਮਰ ਮਰ ਜੰਮਨ ਨਿਤ ॥ਸੁਣ ਹੋ ਕਾਜ਼ੀ ਰੁਕਨ ਦੀਨ ਪੜ੍ਹ ਕੇ ਦੇਖ ਕਿਤਾਬ ॥ ਬੁੱਝੇ ਬਿਨਾਂ ਬਿਬੇਕੜੇ ਲੱਗਨ ਬਹੁਤ ਅਜ਼ਾਬ॥੨੦॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਰੁਕਨਲ ਆਖੇ ਨਾਨਕਾ ਦੇਵਹੁ ਸੱਚ ਨੀਸ਼ਾਨ॥ ਗਊ ਸੂਅਰ ਦੀ ਹੱਦ ਹੈ ਹਿੰਦੂ ਮੁਸਲਮਾਨ॥ ਹਿੰਦੂ ਗਊ ਨ ਖਾਵਣੀ ਤੁਰਕ ਨ ਖ਼ਾਵਣ ਸੂਰ॥ ਦੁਹਾਂ ਦਾਵਾ ਪਕੜਿਆ ਸਚ ਲਿਖਿਆ ਕੇ ਕੂੜ॥ ਇਹ ਕਿਉਂ ਰੱਦੇ ਆਪ ਵਿਚ ਹੋਈ ਚੇਰ ਜਹਾਨ॥ ਰੁਕਨਲ ਆਖੇ ਨਾਨਕਾ ਮੁਸ਼ਕਲ ਕਰਹੁ ਅਸਾਨ ॥ ੨੧ ॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰੁਕਨਦੀਨ ਲਿਖਿਆ ਵਿਚ ਕਿਤਾਬ॥ ਗਊ ਸੂਅਰ ਨੋਂ ਮਾਰਿਆਂ ਲੱਗਨ ਬਹੁਤ ਅਜ਼ਾਬ॥ ਗਊ ਚਉਧਵਾਂ ਰਤਨ ਹੈ ਕਾਮਧੇਨ ਤਿਹ ਨਾਮ ॥ ਪੂਜਨ ਸਭ ਅਉਤਾਰ ਤਿਹ ਕਰਕੇ ਮਾਤ ਸਮਾਨ॥ ਸ਼ੀਰ ਜਿਨਾਂ ਦਾ ਪੀਵੀਐ ਤਿਸ ਮਾਰਿਆਂ ਬਹੁਤ ਗੁਨਾਹ॥ ਨਾਨਕ ਆਖੇ ਰੁਕਨਦੀਨ ਬਹੁ ਭੁੱਖਿਆਂ ਹੋਇ ਪਨਾਹ ॥ ਸੂਰ ਬੈਰਾਹੋਂ ਉਪਜਿਆ ਤਿਸ ਪੂਜਨ ਕਰ ਅਵਤਾਰ॥ ਸਭ ਪੈਕੰਬਰਾਂ ਛੱਡਿਆ ਕਰ ਹਰਾਮ ਆਹਾਰ ॥ ਤੁਣੀਆਂ ਰੂਮੀਂ ਗਊ ਦੀਆਂ ਦੁਧ ਸਿਉਂ ਮਿਲੀਆਂ ਜੁ ਖਾਇ॥ ਜਾ ਰਸਾਤਲ ਵਾਸ ਲੈਨ ਜੋਨ ਸਰਪ ਕੀ ਪਾਇ ॥ ਪੁਣੇ ਬਿਨਾਂ ਦੁਧ ਗਊ ਦਾ ਖਾਧਿਆਂ ਗਇਆ ਪਤਾਲ॥ ਜੋ ਗਊ ਸੂਅਰ ਮਾਸ ਖਾਨ ਤਿਨਾਂ ਵਡੇ ਜੰਜਾਲ॥ ਜੋ ਜੀ ਮਾਰ ਜਵਾਈਅਨਿ ਤਿਨ ਸੇ ਮਾਸ ਹਲਾਲ॥ ਜੋ ਮੂਏ ਫੇਰ ਜੀਵਨ ਨਹੀਂ ਫਿਰ ਮੰਗਨ ਮਾਸ ਸੰਭਾਲ॥ ਗਊ ਸੂਅਰ ਹਰਾਮ ਕਰ ਦੋਨੋਂ ਦੀਏ ਉਠਾਇ॥ ਇਕਨਾਂ ਦੁਧ ਹਲਾਲ ਹੈ ਮਾਸ ਨਾਪਾਕ ਕਰਾਇ ॥ ਮਹਿਰਮ ਰਾਹਾਂ ਦੁਹਾਂ ਦਾ ਦਰਗਹ ਸਿੱਝੇ ਸੋਇ॥ ਕਾਫ਼ਰ ਜਲਦੇ ਕੁਫ਼ਰ ਵਿਚ ਜਿਨਾਂ ਪਛਾਤੇ ਦੋਇ॥੨੨॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਰੁਕਨਲ ਆਖੇ ਨਾਨਕਾ ਸੱਚਾ ਦੇਹ ਜਵਾਬ॥ ਦਰਗਹ ਤਿਨਾਂ ਕਉਣ ਹਾਲ ਜੋ ਪੀਵੇਂ ਭੰਗ ਸ਼ਰਾਬ॥ ਪੀਵਨ ਪਿਆਲੇ ਬਦ ਅਮਲ ਖਾਵਣ ਨਾਲ ਕਬਾਬ॥ ਭੰਗੀ ਅਫ਼ੀਮੀ ਪੋਸਤੀ

ਛਿਕਨ ਉਲਮ ਨਪਾਕ ॥ਖਾਨ ਮਜੂਨਾਂ ਕਤਲੀਆ ਨਾਲ ਹਫ਼ੀਮ ਮਿਲਾਇ॥ ਕਰਦੇ ਇਸ਼ਕ ਹਰਾਮ ਪਰ ਨਾਰੀ ਕੰਠ ਲਗਾਇ॥ ਮੂਹਨ ਬਿਗਾਨੇ ਮਾਲ ਨੋਂ ਤਾਇਫ਼ੇ ਭੰਡ ਨਚਾਇ॥ ਦਮੜਾ ਲੈਨ ਹਰਾਮ ਦਾ ਦੇਨ ਹਰਾਮੇ ਜਾਇ॥ ਜੂਏ ਖੇਲਨ ਕਮਾਰ ਬਾਜ਼ ਕਰਕੇ ਦਮੜੇ ਫੇਰ॥ ਪੰਜੇ ਐਬ ਜੁਆਰੀਏ ਚਿੱਤ ਨਾ ਫਿਰਦਾ ਫੇਰ॥ ਜੈਸਾ ਵਹਿਣ ਸਮੁੰਦ੍ਰ ਦਾ ਗਿਆ ਨ ਆਵੇ ਵੱਤ॥ ਰੁਕਨਲ ਆਖੇ ਨਾਨਕਾ ਇਹ ਫਿਰਹੇ ਕਿਤ ਭੱਤ॥ ਸੁਝਨੇ ਨਾਹੀਂ ਅਜਰਾਈਲ ਦੇਂਦਾ ਬਹੁਤ ਸਜ਼ਾਇ॥ ਦੇਹ ਖ਼ਬਰ ਦਰਗਾਹ ਦੀ ਸੱਚੀ ਮੁਖਹੁ ਅਲਾਇ॥ ਹਾਲ ਤਿਨਾਂ ਕੀ ਹੋਇਗਾ ਜੋ ਪੀਵਣ ਅਮਲ ਬਿਕਾਰ॥ ਸਚ ਸਨੇਹਾ ਸੋਫ਼ੀਆਂ ਏਹ ਭੀ ਕਹੋ ਬੀਚਾਰ॥ ਤਾਂ ਹਉਂ ਮੰਨੀ ਨਾਨਕਾ ਕਲ ਵਿਚ ਅੱਵਲ ਫ਼ਕੀਰ॥ ਤਰਕੇ ਅਮਲ ਬਿਕਾਰ ਜੋ ਕਰ ਸੱਚੀ ਤਦਬੀਰ॥ ਸਿਫ਼ਤ ਸੁਣਾਓ ਸੋਫ਼ੀਆਂ ਜੋ ਪੀਅਨਿ ਪਿਆਲੇ ਸੱਚ॥ ਰਹਿਨ ਖ਼ੁਮਾਰੀ ਰਾਤ ਦਿ ਮਨਹੁ ਤਿਆਗਨਿ ਕੱਚ॥ ਆਖੇ ਰੁਕਨਲ ਨਾਨਕਾ ਸਚ ਗੁਆਹੀ ਦੇਇ॥ ਅਮਲੀ ਰੱਦਨ ਸੋਫ਼ੀਆਂ ਸੋਫ਼ੀ ਅਮਲ ਰਦੇਇ॥ ਝਗੜ ਨਿਬੇੜੋ ਦੁਹਾਂ ਦਾ ਇੱਕ ਕੂੜਾ ਕਰ ਖਲਾਇ॥ ਲਿਖਿਆ ਵਿੱਚ ਕਿਤਾਬ ਜੋ ਸੋਈ ਮੁਖਹੁ ਅਲਾਇ ॥੨੩॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰੁਕਨਦੀਨ ਲਿਖਿਆ ਵਿੱਚ ਕਿਤਾਬ॥ ਦਰਗਹ ਅੰਦਰ ਮਾਰੀਅਨ ਜੋ ਪੀਂਦੇ ਭੰਗ ਸ਼ਰਾਬ॥ ਚਰਸ ਅਫ਼ੀਮੀ ਪੋਸਤੀ ਚਿਲਮਾਂ ਛਿਕਨ ਪਿਸ਼ਾਬ॥ ਖਾਨ ਮਜੂਨਾਂ ਕਤਲੀਆਂ ਸੀਖ਼ੀਂ ਲਾਇ ਕਬਾਬ॥ ਪੀਂਦੇ ਭੰਗ ਤ੍ਰਕਾਇਕੇ ਜਹੂਰੀ ਨਾਲ ਰਲਾਇ॥ ਦੁਨੀਆ ਮਾਣਨ ਮਸਤੀਆਂ ਦਹਗਹ ਲਹਨ ਸਜ਼ਾਇ॥ ਜਿਉਂ ਤਿਲ ਘਾਣੀ ਪੀੜੀਅਨਿ ਦੁਹਾਂ ਜਹਾਨਾਂ ਮਾਹਿ॥ ਰਵਨ ਪਰਾਈਆਂ ਅਉਰਤਾਂ ਤਪਤ ਥੰਮ ਗਲ ਲਾਇ॥ ਸਿੱਕਾ ਗਾਲ ਸਹੰਸ੍ਰ ਮਣ ਮੁਹੀਂ ਤਿਨਾਂ ਦੀ ਪਾਇ॥ ਜੋ ਅਮਲ ਬਿਕਾਰੀਂ ਸੰਗ ਰਚੇ ਤਿਨਾਂ ਮਿਲੇ ਸਜ਼ਾਇ॥ ਦੁਹੀਂ ਜਹਾਨੀਂ ਜ਼ਰਦ ਰੋਇ ਰਹਿੰਦੇ ਸਦਾ ਖ਼ੁਆਰ॥ ਸੋਫ਼ੀ ਖ਼ਾਸੇ ਮਜਲਸੀ ਤਿਨਾਂ ਸੱਚ ਖ਼ੁਮਾਰ॥ ਚੋਰ ਹਰਾਮੀ ਕੀਮਾਰਬਾਜ਼ ਜ਼ਿਨਾਂ ਪੀੜਨ ਘਾਣੀ ਪਾਇ॥ ਮੁਖਹੁ ਪੁਕਾਰਨ ਹਾਇ ਹਾਇ ਅੱਗੋਂ ਸੁਣੀਐ ਨਾਹੀਂ ਕਾਇ॥ ਬਾਝੋਂ ਰੋਟੀ ਪਾਣੀਐ ਹੋਰ ਨ ਖਾਣੇ ਖਾਨ॥ ਕਰਨ ਅਲਹ ਦੀ ਬੰਦਗੀ ਸਾਬਤ ਰੱਖ ਈਮਾਨ॥ ਪੀਨ ਬਿਕਾਰੀ ਅਮਲ ਨੋਂ ਦਰਗਹ ਲਹਨ ਨ ਢੋਇ॥ ਮੁਖ ਤਿਨਾਂ ਦੇ ਕਿਰਬਤੀ ਬਾਤ ਨ ਪੁੱਛੇ ਕੋਇ॥ ਨਾਨਕ ਆਖੇ ਰੁਕਨਦੀਨ ਸੱਚਾ ਇਹ ਜਵਾਬ॥ ਜੋ ਦਰਗਹ ਅੰਦਰ ਵਰਤਦਾ ਲਿਖਿਆ ਵਿੱਚ ਕਿਤਾਬ॥ ਬਾਝ ਅਲਹ ਦੀ ਬੰਦਗੀ ਗੱਲਾਂ ਹੋਰ ਸ਼ੈਤਾਨ॥੨੪॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਰੁਕਨਲ ਆਖੇ ਨਾਨਕਾ ਸੱਚ ਸੁਨਾਵਹੁ ਬਾਤ॥ ਕਿੱਥੋਂ ਆਵਣ ਆਦਮੀ ਕਾਨ ਹੈਵਾਨ ਨਬਾਤ॥ ਫਿਰ ਫਿਰ ਮਿਲਦੇ ਖ਼ਾਕ ਨਾਲ ਰੂਹ ਕਿੱਥੇ ਜਾਇ ਸਮਾਇ॥ ਗ਼ੈਬੀ ਖ਼ਬਰ ਖ਼ੁਦਾਇ ਦੀ ਦੇਵਣ ਫ਼ਕਰ ਸੁਣਾਇ॥ ਕਰ ਤਦਬੀਰਾਂ ਲਿਖਿਆ ਬੇਦ ਕਤੇਬ ਬਣਾਇ॥ ਗ਼ੈਬੀ ਖ਼ਬਰ ਖ਼ੁਦਾਇ ਦੀ ਕੋਇ ਨ ਮੁਖਹੁ ਅਲਾਇ॥ ਘਤ ਜ਼ੰਜੀਰੀ ਮਾਰਦੇ ਕਾਜ਼ੀ ਤੇ ਉਲਮਾਇ॥ ਜੇ ਕੋ ਸੱਚ ਅਲਾਇਦਾ ਤਿਸ ਆਤਸ਼ ਦੇਨ ਜਲਾਇ॥ ਹਿੰਦੂ ਮੁਸਲਮਾਨ ਦੁਇ ਸੱਚ ਨ ਕਹਿਣ ਸੁਣਾਇ॥ ਦੋਵੇਂ ਦੋਜ਼ਕ ਪਉ ਸਨੀਲ ਹਸਨ

ਬਹੁਤ ਸਜ਼ਾਇ॥ ਦੋਜ਼ਕ ਭਿਸਤ ਕਿਤਾਬ ਵਿਚ ਪੜ੍ਹਕਰ ਖ਼ਲਕ ਸੁਣਾਇ ॥ ਮੋਯਾ ਫੇਰ ਨ ਆਇਆ ਜੋ ਖ਼ਬਰਾਂ ਦੇਵਹੁ ਆਇ ॥ ਪੀਰ ਪੈਕੰਬਰ ਅਉਲੀਏ ਤਿਨਾਂ ਸਿਰ ਕੀ ਹਾਲ ਬਿਹਾਇ॥ ਦੱਬੇ ਪਏ ਜ਼ਮੀਨ ਵਿੱਚ ਕਈ ਲੱਖਾਂ ਜੁਗ ਬੀਤਾਇ॥ ਫੇਰ ਨ ਸੂਰਤ ਤਿਨਾਂ ਦੀ ਡਿੱਠੀ ਕਿਸੇ ਨ ਮੂਲ॥ ਈਸਾ ਮੂਸਾ ਇਬਰਾਹੀਮ ਹੋਰ ਕੇਤੇ ਨਬੀ ਰਸੂਲ ॥ ਫੇਰ ਨ ਡਿੱਠੀਆਂ ਸੂਰਤਾਂ ਰਹੇ ਤਿਨਾਂ ਦੇ ਨਾਲ॥ ਰਹੇ ਨ ਉਮਰੇ ਪਾਤਿਸ਼ਾਹ ਜਿਨਾਂ ਵਸਾਏ ਗਾਂਵ॥ ਖ਼ਾਕੂ ਸੇਤੀ ਮਿਲ ਗਏ ਕਈ ਵਜ਼ੀਰ ਪਾਤਿਸ਼ਾਹ॥ ਰੱਯਤ ਅੰਤ ਨ ਪਾਈਐ ਅਗਮ ਬਿਅੰਤ ਅਥਾਹ ॥ ਇਕ ਪਾਸ ਰਹਿ ਪਾਤਿਸ਼ਾਹ ਦੇ ਇਕ ਵਜ਼ੀਰ ਸਿਰ ਹੋਇ ॥ ਇਤਨੀਆਂ ਉੱਮਤੀ ਪੈਕੰਬਰਾਂ ਅੰਤ ਨਾਹੀਂ ਕੋਇ॥ ਖ਼ਤਰਾ ਮਨਹੁ ਨ ਉਤਰੇ ਬਿਨਾਂ ਫ਼ਕੀਰ ਅਲਾਹਿ॥ ਖ਼ਬਰ ਸੁਣਾਇ ਅਜ਼ਗ਼ੈਬ ਦੀ ਸੰਸਾ ਮਨਹੁ ਚੁਕਾਇ ॥੨੫॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਰੁਕਨਦੀਨ ਸਚ ਸੁਣਾਵਹੁ ਬਾਤ॥ ਮਰ ਮਰ ਮਿਲਦੇ ਖ਼ਾਕ ਨਾਲ ਫਿਰ ਹੋਇ ਜਮਦੇ ਘਾਹਿ ॥ ਗੂਨੀ ਗੂਨੀ ਬੂਟੀਆਂ ਸੁਰਖ਼ੀ ਸਬਜ਼ ਸਿਆਹਿ॥ ਨੀਲੀਆਂ ਪੀਲੀਆਂ ਚਿੱਟੀਆਂ ਹੋਰ ਗੁਲਾਬੀ ਵੰਨ ॥ ਭਾਰ ਅਠਾਰਹ ਬਨਾਸਪਤ ਬਹੁ ਮੇਵੇ ਬਹੁ ਅੰਨ ॥ ਖਾਨ ਹੈਵਾਨਾਂ ਆਦਮੀ ਪਾਇ ਪਰਿੰਦੇ ਲੱਖ॥ ਹੋਵਨ ਤੁਫੇਤੋ ਬੂਟੀਓਂ ਮਰ ਫਿਰ ਜੰਮਨ ਵੱਤ॥ ਆਵਾਗਉਣ ਨ ਮਿਟਣੀ ਜਿਉਂ ਵਹਿੰਦੇ ਦਰੀਆਇ॥ ਇਤਨੀ ਖ਼ਬਰ ਅਜ਼ਗ਼ੈਬ ਦੀ ਦੇਨ ਫ਼ਕੀਰ ਸੁਣਾਇ ॥ ਇਹ ਸੁਨੀ ਯਾਦ ਖ਼ਲਕ ਦੀ ਬਹੁਤ ਵਧਾਇਨ ਵੈਰ॥ ਦਾਣਾ ਪਾਣੀ ਖਾਇਕੇ ਰੱਖਨ ਡਿੰਗੇ ਪੈਰ॥ ਖ਼ਾਕੂ ਦੇ ਸਭ ਪੁਤਲੇ ਖ਼ਸਮੇਂ ਦੇ ਹੱਥ ਕਾਲ॥ ਮਰਣਾ ਚਿੱਤ ਨ ਆਵਈ ਚਸੇ ਮਰ ਕੇ ਪਲ॥ ਜੀਅ ਖਾਵਨ ਜੀਅ ਕਉ ਜੀਅ ਜੀਅ ਆਹਾਰ ॥ ਆਪੋ ਆਪਣੇ ਖੇਲ ਕਰ ਇਹ ਤੱਕੇ ਬਿਉਹਾਰ॥ ਸੁਣੀਐ ਕਾਜ਼ੀ ਰੁਕਨਦੀਨ ਨਾਨਕ ਕਹੇ ਫ਼ਕੀਰ॥ ਇੱਕੋ ਰਾਹ ਮੁਰੀਦ ਦਾ ਇੱਕੋ ਸਿਰ ਪਰ ਪੀਰ ॥ ਇੱਕ ਪੈਕੰਬਰ ਦੁਨੀਂ ਵਿਚ ਫ਼ਿਰਕਾ ਭੀ ਇੱਕ ਹੋਇ॥ ਐਥੇ ਦੀਨ ਅਗਿਣਤ ਹੈਨ ਪਾਰ ਲੰਘਾਏ ਕੋਇ॥ ਰਾਜ ਜਿਨਾਂ ਦਾ ਦੁਨੀ ਵਿਚ ਸਿੱਕਾ ਤਿਨਾਂ ਦਾ ਹੋਇ॥ ਜ਼ਰਬਾਂ ਲਗਨ ਅਨੇਕ ਬਿਧਿ ਹੁਕਮ ਨ ਮਾਨੈ ਕੋਇ॥ ਇੱਕੋ ਰਾਹ ਦਰਗਾਹ ਇਕ ਇੱਕੋ ਛਤ੍ਰ ਅਟੱਲ॥ ਇੱਕਾ ਜ਼ਰਬ ਜਹਾਨ ਵਿੱਚ ਨਾਨਕ ਰਾਜ ਅਚਲ॥ ਮਸ਼ਰਕ ਅਤੇ ਮਗਰਬੋਂ ਔਰ ਜਨੂਬ ਸ਼ਮਾਲ॥ ਦਰਸ਼ਨ ਦੇਖਉ ਆਉਗੀ ਉਮਤੀ ਅੰਤ ਨ ਭਾਲ॥ ਸੱਤਰ ਜਾਮੇ ਦੁਨੀ ਵਿਚ ਰੱਖੇ ਬਕਾਈ ਫੇਰ॥ ਮਜ਼ਹਬ ਨਜਾਣੇ ਦੇਸਣੀ ਰਖਸਨ ਉੱਮਤ ਘੇਰ ॥ ਨਾਨਕ ਦਰਸ਼ਨ ਕਲੀ ਵਿਚ ਹੋਰ ਨ ਦਰਸ਼ਨ ਭਾਲ॥ ਜੁਗ ਜੁਗ ਦਰਸ਼ਨ ਨਉਤਨਾ ਨਾਨਕ ਸ਼ਾਹ ਕਤਾਲ॥ ਚਾਦਰ ਪਾਈ ਦਰਗਾਹ ਤੇ ਨਾਨਕ ਸ਼ਾਹ ਫ਼ਕੀਰ॥ ਤਲੇ ਬਹੇ ਘਰਾਣਾ ਕਿਸੇ ਦਾ ਸੋ ਕਦੇ ਨ ਹੋਇ ਜ਼ਹੀਰ॥ ਜੇ ਕੋ ਆਵੇ ਦੱਲਕੇ ਬਹੇ ਜੋ ਚਾਦਰ ਹੇਠ॥ ਕਲੀਕਾਲ ਬੇਤਾਲ ਦੀ ਤਿਸਹਿ ਨ ਲਾਗੈ ਫੇਟ ॥ ਘਿਉ ਮੈਦਾ ਖੰਡ ਸ਼ੱਕਰਾਂ ਮਾਖਿਓਂ ਮਾਝੇ ਦੁਧ॥ ਖੀਰ ਖੰਡ ਮਠਿ ਆਈਆਂ ਰਬ ਸਭ ਕਿਛੁ ਦਿੱਤਾ ਮੁਝ ॥ ਕਰਨ ਸਭੋਗ ਬਿਲਾਸ਼ ਬਹੁ ਗੂਨਾ ਗੂਨ ਪਰਸਾਦਿ॥ ਜੋ ਸ਼ਰਨ ਪਏ ਗੁਰਦੇਵ ਦੀ ਸੋ ਭੋਗਨ ਆਦਿ ਜੁਗਾਦਿ॥ ਝਗੜ ਚੁਕਾਵਨ ਕਾਰਨੇ ਆਏ ਦੁਨੀ ਫ਼ਕੀਰ ॥ ਹਿੰਦੂ ਮੁਸਲਮਾਨ ਦੁਇ

ਡਿਠੇ ਖਰੇ ਜ਼ਹੀਰ ॥ ਹਿੰਦੂ ਜ਼ਾਤ ਅਠੂਹਿਆਂ ਤੁਰਕ ਸਿ ਕਾਲੇ ਨਾਗ॥ਹਿੰਦੂ ਦਗੇ ਕਮਾਂਵਦੇਤੁਰਕ ਜ਼ੋਰ ਜਰਾਬ॥ ਹਿੰਦੂ ਨ ਭਾਵੈ ਹਿੰਦੂਆਂ ਜੇ ਕੋ ਵਡਾ ਕਹਾਇ॥ ਤੁਰਕ ਸਲਾਹੇ ਤੁਰਕ ਨੋਂ ਕਰਾਂ ਵੱਡਾ ਦੀਨ ਸਲਾਹਿ॥ ਹਿੰਦੂ ਨ ਚਾਹਿਨ ਹਿੰਦੂਆਂ ਤੁਰਕਾਂ ਰੱਦ ਕਰੇਨ॥ ਦੋਵੇਂ ਅੱਖੀਂ ਮੀਟ ਕੇ ਸਗਲੇ ਧਰਮ ਰਦੇਨ॥ਤੁਰਕ ਰਦੇ ਰਾਹ ਹਿੰਦੂਆਂ ਅਪਨਾ ਦੀਨ ਸਲਾਹਿ॥ ਹਿੰਦੂ ਮੁਸਲਮਾਨ ਦੁਇ ਕਰ ਮਨਸੂਖ਼ ਉਠਾਇ॥ ਅੰਧੇ ਕਾਣੇ ਦੋਜ਼ਕੀ ਦੋਜ਼ਕ ਪਵਨੀ ਜਾਇ ॥ ਕਾਣਿਆਂ ਦਾ ਛੱਡ ਸੰਗ ਤੂੰ ਅੰਧਿਆਂ ਨਾਲ ਨ ਜਾਇ॥ ਦੋਹੀਂ ਚਸ਼ਮੀਂ ਵੇਖ ਤੂੰ ਤਾਂ ਸਚ ਲਹੇ ਮਹੱਲ॥ ਨਾਨਕ ਕਲ ਵਿਚ ਨਿਰਮਲੀ ਗੁਰ ਸਿੱਖੀ ਪਰਵਾਨ॥ ਅਗਿਣਤ ਲੰਘੇ ਉੱਮਤੀ ਸੱਚ ਨਾਮ ਪਰਵਾਨ ॥ ਸੱਚੋ ਰਹੇ ਸਭ ਖੜੀ ਦਰਗਹ ਲਹਨ ਨ ਢੋਇ॥ਰੋਟੀ ਕਪੜੇ ਕਾਰਨੇ ਕੂੜ ਕਮਾਵਨ ਲੋਇ॥ ਖਾਵਣ ਪਹਿਰਨ ਰੱਬ ਦਾ ਕਰਮੀ ਪੱਲੇ ਪਾਇ॥ ਆਸ ਬਿਗਾਨੀ ਜੋ ਕਰੇਨ ਸੇ ਦਰਗਹ ਲਹਨ ਸਜ਼ਾਇ॥ ਫਿਟ ਤਿਨਾਂ ਦਾ ਜੀਵਿਆ ਜੋ ਪਰ ਕੀ ਆਸ ਕਰੇਨ॥ ਰੋਟੀ ਕਪੜੇ ਕਾਰਣੇ ਮੁਖਹੁ ਕੂੜ ਬੋਲੇਨ॥ ਸੁਣਹੁ ਕਾਜ਼ੀ ਰੁਕਨਦੀਨ ਸੱਚਾ ਏਹ ਜਵਾਬ॥ ਸਾਹਿਬ ਦਾ ਫ਼ਰਮਾਇਆ ਲਿਖਿਆ ਵਿੱਚ ਕਿਤਾਬ॥ ਐਥੇ ਦੇਖ ਸਿਵਾਣ ਲੈ ਅੱਗੇ ਜਾਇ ਪਛਾਣ॥ ਵਿੱਚ ਫ਼ਕੀਰੀ ਖ਼ਲਕ ਦੀ ਹਿੰਦੂ ਮੁਸਲਮਾਨ॥ ਨਿਕਲੀਜ਼ਰ ਸਰਕਾਰ ਤੇ ਆਈ ਸੁਨਿਆਰੇ ਹੱਥ॥ ਕਿਸੇ ਬਣਾਏ ਛੱਲੜੇ ਕਿਸੇ ਬਣਾਈ ਨੱਥ॥ ਕਿਸੇ ਤਨਉੜੇ ਵਾਲੀਆਂ ਕੰਙਣ ਘੜੇ ਸਵਾਰ॥ਸੋਨਾ ਇਕ ਸੇ ਜ਼ਾਤ ਦਾ ਜ਼ੇਵਰ ਬਹੁ ਪਰਕਾਰ॥ ਮਾਨਸ ਇਕਸੇ ਜਾਤ ਦੇ ਦੀਨ ਭਿੰਨੇ ਭਿੰਨ ਹੋਇ॥ ਕੋਇ ਕਰਾਏ ਸੁੰਨਤੀ ਜੱਤ ਰਖਾਏ ਕੋਇ॥ ਦੋਹਾਂ ਬੱਧੇ ਮੋਰਚੇ ਰੈਬਾਰਾ ਸ਼ੈਤਾਨ॥ ਦਾਵਾ ਰਾਮ ਰਸੂਲ ਕਰ ਲੜਦੇ ਬੇਈਮਾਨ॥ ਦਾਵਾ ਛੱਡਹੁ ਮੋਮਨੋ ਬਾਦ ਮਿਟਾਵਹੁ ਕੂੜ॥ ਹਿੰਦੂ ਮੁਸਲਮਾਨ ਜੋ ਕਰ ਦੋਵੇਂ ਮਨਸੂਖ਼॥ ਪਕੜਹੁ ਰਾਹ ਖ਼ੁਦਾਇ ਦਾ ਦਰਗਹ ਪਵਹੁ ਕਬੂਲ॥ ਲਿਖਿਆ ਵਿੱਚ ਕਿਤਾਬ ਦੇ ਝਗੜਾ ਰਾਮ ਰਸੂਲ॥ ਵਿਚ ਵਿਚ ਗੱਲਾਂ ਕੂੜੀਆਂ ਸੋਧਹੁ ਬੇਦ ਕਤੇਬ॥ਪੜਦੇ ਪਾਏ ਭਰਮ ਦੇ ਬਹੁ ਬਿਧ ਕੀਨੇ ਭੇਦ॥ ਬਾਰਹ ਬੁਰਜ ਅਸਮਾਨ ਵਿਚ ਨਾਲ ਸਤਾਰੇ ਸੱਤ॥ ਪੰਦਰਾਂ ਥਿਤ ਮਹੂਰਤਾਂ ਹੋਰ ਸਤਾਈ ਨਿਖੱਤ॥ ਭੱਦਰਾਂ ਪੰਜ ਕਿ ਜੋਗਨੀ ਚਸੇ ਪਲ ਬੀਚਾਰ॥ ਏਹ ਰੱਬਾਨੀ ਲੋਹ ਹੈ ਲਿਖੇ ਖ਼ੁਦ ਕਰਤਾਰ॥ ਜਿਉਂ ਸੂਰਜ ਬਾਰਹ ਬੁਰਜ ਵਿਚ ਤਿਉਂ ਇੱਕੋ ਇਕ ਖ਼ੁਦਾਇ॥ ਦੂਸਰ ਹੋਯਾ ਨ ਹੋਇਗਾ ਮਨ ਵਿਚ ਦੇਖ ਲਗਾਇ॥ ਚੰਗਾ ਮੰਦਾ ਲੇਖ ਸਭ ਨਉਂ ਗਿਰਹ ਵਿਚ ਹੋਇ॥ ਨਉਂ ਗਿਰਹ ਬਾਰਹ ਬੁਰਜ ਵਿਚ ਇੱਕੋ ਸੱਚਾ ਸੋਇ॥ਗੱਲਾਂ ਹੋਰ ਸ਼ੈਤਾਨ ਦੀ ਵਰਤਨ ਕਉ ਸੰਸਾਰ॥ ਬਾਦ ਬਿਖਾਦੀ ਝਗੜੇ ਜੰਮਨੇ ਤੇ ਸੰਘਾਰ॥ ਸਿਰ ਸਿਰ ਲੇਖ ਅਲੇਖ ਦਾ ਉੱਤਮ ਮੱਧਮ ਜਾਣ॥ ਕਰਮੀ ਆਪੋ ਆਪਣੀ ਮਸਤਕ ਭਏ ਨਿਸ਼ਾਨ॥ ਫਿਰਨ ਚੱਕਰ ਸਿਰ ਉਪਰੇ ਰੈਨ ਦਿਵਸ ਕੇ ਮਾਹਿ॥ ਕਾਰਜ ਸਭ ਸੰਸਾਰ ਦੇ ਹੁਕਮੇ ਵਿਚ ਹਵਾਇ ॥ ਕਲਾ ਰੱਖੀ ਅਸਮਾਨ ਵਿਚ ਚਾਰੇ ਤੱਤ ਪਤਾਲ॥ ਜਿਉਂ ਜਿਉਂ ਕਲਾ ਫਿਰਾਈਐ ਤਿਉਂ ਤਿਉਂ ਫਿਰੈ ਸੰਸਾਰ॥ ਉਲਟਾ ਖੇਲ ਖਸੱਮ ਦਾ ਸਿਰ ਉਪਰ ਤਲ ਪਾਇ॥ ਸਿਰਤਲਵਾਹੇ

ਜੰਮਦੇ ਨਿਹਚਲ ਕਿਉਂਕਰ ਜਾਇ ॥ ਸਿਰ ਤਲਵਾਏ ਕੰਮ ਵਿਚ ਬਾਹਿਰ ਭੀਤਰ ਹੋਇ ॥ ਉਪਰ ਹਯਾਤੀ ਪਾਇਨੀ ਨਾਨਕ ਸੱਚ ਬਿਗੋਇ ॥ਮੱਥਾ ਧਰਕੇ ਜਿਮੀਂ ਪਰ ਖ਼ਾਤਰ ਰੱਖ ਹਜ਼ੂਰ॥ ਮਿਲਿਆ ਰਹੇ ਖ਼ੁਦਾਇ ਨਾਲ ਹੋਇ ਨ ਕਬਹੂ ਦੂਰ॥ ੨੬॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਰੁਕਨਲ ਆਖੇ ਨਾਨਕਾ ਦਰਗਹ ਦੀ ਖ਼ਬਰ ਸੁਣਾਇ॥ ਕੇਹਾ ਰੰਗ ਮਹੱਲ ਦਾ ਜਿਥੇ ਰਹੇ ਖ਼ੁਦਾਇ॥ ਕੇਹੇ ਬੁਰਜ ਮਹੱਲ ਦੇ ਛੱਜੇ ਤੇ ਚਉਕਾਠ॥ਕੇਹੀਆਂ ਡਿੱਠੀਆਂ ਬੈਠਕਾਂ ਕਿਸ ਨਾਲ ਕੀਤੇ ਰਾਸ ॥ ਕੇਹਾ ਗਾਰਾ ਚੂਨੜਾ ਕਉਣ ਬਣਾਵਣਹਾਰ ॥ ਸੂਰਤ ਕਉਣ ਮਹੱਲ ਦੀ ਕਿਉਂਕਰ ਹੋਏਦੀਦਾਰ॥ਦਰ ਤੇ ਲਿਖਿਆ ਕੇ ਕੁਝ ਏਹ ਭੀ ਦੇਇ ਬਤਾਇ॥ ਕੇਹੜਾ ਯਾਰ ਖ਼ੁਦਾਇ ਦਾ ਜਿਸਨੋਂ ਠਾਕ ਨ ਪਾਇ ॥ ਪਹੁੰਚੇ ਕੇਹੜੀ ਬੰਦਗੀ ਕਰਕੇ ਕਉਣ ਨਮਾਜ਼॥ ਕੇਹੜੀ ਸੁੰਨਤ ਪਾਈਐ ਜਾਇ ਦੀਦਾਰ ਖ਼ੁਦਾਇ ॥ ਕਉਣ ਰਸੂਲ ਪਹੁੰਚਾਇਦਾ ਦਰਗਹ ਸੱਚੀ ਜਾਇ॥ ਸਭ ਨਿਸ਼ਾਨੀਆਂ ਦੇਹਖਾਂ ਤਾਂ ਤੂੰ ਅੱਵਲ ਫ਼ਕੀਰ॥ ਪੀਰਾਂ ਅੰਦਰ ਪੀਰ ਤੂੰ ਮੀਰਾਂ ਅੰਦਰ ਮੀਰ॥ ੨੭ ॥ ਜਵਾਬ ਨਾਨਕਸ਼ਾਹ ਸੂਰਾ ॥ ਨਾਨਕ ਆਖੇ ਰੁਕਨ ਦੀਨ ਦਰਗਹ ਦੀ ਸੁਧ ਲੇਹ ॥ ਰੰਗ ਅਜਾਇਬ ਮਹਿਲ ਦਾ ਹੀਰੇ ਲਾਲ ਜੜੇਇ ॥ ਮੋਤੀ ਤੇ ਯਾਕੂਤੀਆ ਮਣੀ ਜ਼ਮੁੱਰਦ ਨਾਲ ॥ ਲਖ ਆਫ਼ਤਾਬ ਮਹਿਤਾਬ ਲਖ ਰੋਸ਼ਨ ਬਲਨ ਮਸ਼ਾਲ॥ ਰੰਗ ਮਹੱਲ ਹੈ ਕੁਦਰਤੀ ਜਿਸ ਵਿੱਚ ਤਖ਼ਤ ਸੁਭਾਨ ॥ ਬੈਠਾ ਸੱਚਾ ਪਾਤਸ਼ਾਹ ਸੁਲਤਾਨਾਂ ਸੁਲਤਾਂਨ॥ ਬਾਰਾਂ ਬੁਰਜ ਮਹੱਲ ਦੇ ਨਉਂ ਦਰਵਾਜ਼ੇ ਨਾਲ ॥ ਪੰਜ ਖ਼ਵਾਸ ਹੈ ਪਾਹਰੂ ਚਉਕੀ ਦੇਨ ਸੰਭਾਲ ॥ ਬੁਰਜ ਸਵਾਰੇ ਜ਼ਰੀ ਕੇ ਮੀਨਾਂਕਾਰੀ ਰਾਸ ॥ ਬਣੇ ਚਉਕਾਠਾਂ ਛੱਜੜੇ ਬਾਵਨ ਚੰਦਨ ਕਾਠ॥ ਪੱਥਰ ਪਾਰਸ ਲਾਈਐ ਪਾਰਸ ਜ਼ਾਤ ਸੰਗ ਬਾਰ॥ ਕਾਮਧੇਨ ਲਖ ਲਛਮੀਆਂ ਹੋਇ ਗੋਲੀ ਕਰਨ ਅਰਦਾਸ॥ਲੇਪਨ ਮੇਦਕ ਸੂਤ੍ਰੀਆਂ ਚੋਏ ਬਹੁ ਪਰਕਾਰ॥ ਰੰਗ ਅਜਾਇਬ ਬੈਠਕਾਂ ਗਾਰੇ ਮੁਸ਼ਕ ਅਪਾਰ॥ ਨਉਂ ਦਰਵਾਜੇ ਕੋਟ ਦੇ ਦਸਵਾਂ ਨੂਰ ਮਹੱਲ॥ ਹਉਜ਼ ਹਯਾਤੀ ਪਰ ਭਰੇ ਤਿਸ ਵਿਚ ਕਉਲ ਅਚੱਲ॥ਗਿਰਦ ਮਹੱਲ ਦੇ ਕੋਟ ਹੈ ਬਾਵਣ ਕਿੰਗਰੇ ਤਿਸ ॥ ਕਿੰਗਰੇ ਕਿੰਗਰੇ ਤੋਪਚੀ ਵੜਨ ਨ ਦੇਵਨ ਕਿਸ॥ ਸੱਤ ਸਮੁੰਦਰ ਖਾਈਆਂ ਨਦੀਆਂ ਅੰਤ ਨ ਪਾਰ॥ਕਈ ਰਖਵਾਲੇ ਸੂਰਮੇਂ ਪਿਆਦੇ ਤੇ ਅਸਵਾਰ॥ਇੱਕ ਮਹੱਲ ਦੁਇ ਬਾਰੀਆਂ ਸ਼ਿਵ ਸ਼ਕਤੀ ਸੁਲਤਾਨ॥ ਖਿੜਕੀ ਖੋਲ੍ਹ ਦੀਦਾਰ ਦੇਨ ਬਹੁਤ ਵਧਾਇਨ ਮਾਨ ॥ਗ਼ੈਬੀ ਵੱਜਨ ਨਉਬਤਾਂ ਸੰਖ ਨਗਾਰੇ ਭੇਰ॥ਸੁਰਨਾਹੀਆਂ ਤੇ ਮੁਰਲੀਆਂ ਨਾਲ ਅਨਾਦੇ ਫੇਰ॥ ਬਾਂਗਾਂ ਬਰਜਾਂ ਸਿੰਙੀਆਂ ਸਾਰਿੰਗੀਆਂ ਰਾਬਾਬ॥ ਵੱਜਣ ਛੈਣੇਂ ਕੈਂਸੀਆਂ ਜੇਤੇ ਰਾਗਾਂ ਸਾਜ਼॥ ਗਾਵਹਿ ਛੱਤੀਸ ਰਾਗਨੀ ਸੰਖ ਖਸ਼ਟ ਅਲਾਪਹਿ ਰਾਗ ॥ ਸੰਗ ਅਲਾਪਹਿ ਨਾਇਕਾਂ ਵਾਰੋ ਵਾਰੀ ਜਾਗ॥ਪਹਿਲੇ ਭੈਰੋ ਗਾਵਹੀ ਪੰਚ ਰਾਗਨੀ ਸੰਗ॥ਭੈਰਵ ਤੇ ਬਿਲਾਵਲੀਨਾਲ ਬੰਗਾਲੀ ਚੰਗ॥ ਪੁੰਨਜਾਂਕੀ ਅਸਲੇਖੀ ਸ਼ਾਹ ਪਾਂਚੋਂ ਨਾਰ ਸੰਗ ਬੀਚਾਰ॥ ਮਾਲਕਉਸ ਫੁਨ ਗਾਵਹੇ ਪੰਚ ਸੰਗ ਲੇ ਬਾਰ॥ ਗੋਡਕਰੀ ਅਲਾਪਹੇ ਦੇਵਗੰਧਾਰੀ ਨਾਲ॥ਸੋਰਠ ਅੰਧਿਆਰੀ ਕਹੇ ਧਨਾਸਰੀ

ਸੰਗ ਭਾਲ ॥ ਗਾਵੈ ਫੁਨ ਹਿੰਡੋਲ ਰਾਗ ਪਾਂਚ ਰਾਗਨੀ ਸਾਥ ॥ ਤੇਲੰਗੀ ਦੇਵਕਰੀ ਕਹੁ ਬਸੰਤੀ ਸੰਦੂਰ ॥ ਸਰਸ ਅਹੀਰੀ ਭਾਰਜਾ ਗਾਵਹਿ ਰਾਗ ਚੰਡੂਰ ॥ ਗਾਵਹਿ ਦੀਪਕ ਰਾਗ ਫੁਨ ਪਾਂਚ ਰਾਗਨੀ ਸਾਥ ॥ ਕਾਛੇਲੀ ਪਟਮੰਜਰੀ ਟੋਡੀ ਗਾਵ ਅਲਾਪ ॥ ਕਾਮੋਦੀ ਅਰ ਗੂਜਰੀ ਸੰਗ ਦੀਪਕ ਕੇ ਲਾਇ ॥ ਗਾਵਨ ਊਚੀ ਸੁਰ ਲੀਏ ਬੈਠਾ ਸੁਣੇ ਖ਼ੁਦਾਇ॥ਪੰਚਮ ਗਾਵਹਿ ਸਰੀਰਾਗ ਪੰਚਰਾਗਨੀ ਕੋਲ ॥ ਬੈਰਾਰੀ ਕਰਨਾਟਕੀ ਗੌੜੀ ਸੁਨਾਏ ਬੋਲ ॥ ਪੰਚਮ ਗਾਵੈ ਸਿੰਧਵੀ ਸਿਰੀ ਰਾਗ ਕੀ ਨਾਰ ॥ ਵਾਰੀ ਆਪੋ ਆਪਣੀ ਸੱਭੇ ਰਾਗ ਉਚਾਰ॥ਮੇਘਰਾਗ ਸੰਗ ਪੰਚ ਹੈ ਪਾਵੈ ਗੁਨੀ ਬੀਚਾਰ॥ ਤੀਸ ਰਾਗਨੀ ਗਾਵਹੇ ਗਾਵਹਿ ਖਟ ਹੀ ਰਾਗ॥ਜੋ ਜਾਗੇ ਸੋਈ ਸੁਣੇ ਜਾਗਣ ਤਿਸਤੇ ਭਾਗ ॥ ਰਾਗਾਂ ਵਿਚ ਕਈ ਰਾਗ ਹੈਂ ਕਾਢਹਿ ਸੁਘੜ ਬਣਾਇ॥ ਤੀਸ ਰਾਗਨੀ ਖਟੋ ਰਾਗ ਸਦਾ ਸਰਬਦਾ ਆਇ ॥ ਗਾਵਹਿ ਤਾਲ ਮਿਲਾਇ ਕੇ ਸਮੇ ਸਮੇ ਕਰ ਰਾਗ ॥ ਸਾਜ ਬਾਜ ਸਭ ਸੰਗ ਵਜਹਿ ਹੋਵਹਿ ਨਾਦ ਅਨਾਦ॥ ਉਪਰ ਖ਼ਾਸੇ ਮਹਿਲ ਪਰ ਦੇਵੈ ਬਾਂਗ ਖ਼ੁਦਾਇ ॥ ਸੁੱਤੇ ਬਾਂਗ ਨ ਸੁਨ ਸਕਨ ਰਹਿਆ ਖ਼ੁਦਾਇ ਜਗਾਇ ॥ ਸੁੱਤੀ ਪਈ ਨਿਭਾਗ ਸਭ ਸੁਣੇ ਨ ਬਾਂਗਾਂ ਕੋਇ॥ ਜੋ ਜਾਗੇ ਸੋਈ ਸੁਣੇ ਸਾਈਂ ਸੰਦੀ ਸੋਇ ॥ ਰਾਹ ਖ਼ੁਦਾਇ ਭੀਹਾਵਲਾ ਵਾਲਹੁ ਦਸਵੇਂ ਭਾਇ॥ਹੱਥੀਂ ਜਾਇ ਨ ਸਕਨੀ ਹਉਮੈ ਰੱਖੇ ਅੜਾਇ ॥ਸੂਰਤ ਰੰਗ ਮਹੱਲ ਦੀ ਮਨ ਪਰ ਰੱਖਹੁ ਲਾਇ॥ਦਰ ਦੇ ਉੱਪਰ ਲਿਖਿਆ ਇੱਕੋ ਪਾਕ ਖ਼ੁਦਾਇ ॥ ਕੁਦਰਤ ਕਈ ਰਸੂਲ ਹੈਂ ਯਾਰਾਂ ਅੰਤ ਨ ਪਾਇ॥ ਜਿਸਕੀ ਯਾਰੀ ਧੁਰ ਚੜ੍ਹੇ ਪਹੁਤਾ ਜਾਣਹੁ ਸੋਇ ॥ ਆਵਣ ਜਾਣ ਫ਼ਰਮਾਨ ਲਇਕਈਇਜਾਰੇ ਚਾਇ॥ ਕੇਤੇ ਲੱਖ ਮੁਰੀਦ ਕਰ ਹਉਮੈ ਅੰਦਰ ਪਾਇ ॥ ਰਹੀਆਂ ਉਰੇ ਉਂਮਤੀਂ ਨਾਲੇ ਨਬੀ ਰਸੂਲ ॥ ਨਿਗੁਰੇ ਰਾਹਿ ਨ ਪਾਇਨੀ ਮਣੀ ਗਿਆਨੇ ਭੂਲ ॥ ਸੱਚ ਸ਼ਰੀਯਤ ਬੰਦਗੀ ਸੱਚੀ ਸੁੰਨਤ ਏਹ ॥ ਸੱਚ ਦੀਦਾਰ ਖ਼ੁਦਾਇ ਦਾ ਸੱਚ ਨਮਾਜ਼ ਕਰੇਇ ॥ ਸੱਚ ਬਰਾਬਰ ਨ ਯਾਰ ਕੋ ਜੋ ਦੇਵੈ ਖ਼ੁਦਾਇ ਮਿਲਾਇ ॥ ਹਿੰਦੂ ਮੁਸਲਮਾਨ ਦਾ ਦਾਵਾ ਦੇਇ ਉਠਾਇ ॥ ਨਾਨਕ ਲੇਖੇ ਇਕ ਗਲ ਹੋਰ ਗੱਲਾਂ ਸ਼ੈਤਾਨ ॥ ਅਮਲਾਂ ਉੱਪਰ ਨਿੱਬੜੇ ਸਾਬਤ ਰੱਖ ਈਮਾਨ ॥੨੯॥ਜਾਂ ਇਤਨੀ ਨਸੀਹਤ ਸੂਰਾ ਕਲਾਮ ਕੀ ਕਾਜ਼ੀ ਰੁਕਨਦੀਨ ਨਾਲ ਹੋਈ ਤਾਂ ਹੋਰ ਹਾਜੀ ਅਵਰ ਦੇਸ਼ੋਂ ਕੇ ਨਏ ਮੁੱਲਾਂ ਹਾਜੀ ਜਿਨੋਂ ਨਸੀਹਤ ਨਾਮੇ ਕਾ ਮਗ਼ਜ਼ ਨ ਪਾਯਾ ਥਾ ਸੋ ਬੋਲੇ ॥ ੧ ॥ ਸੂਰਾ ॥ ਹਾਜੀ ਆਖਨ ਨਾਨਕਾ ਸੁਨ ਤੂੰ ਸੱਚ ਜਵਾਬ ॥ਹੰਦੂ ਜਲਨ ਵਿਚ ਆਤਸ਼ੀਂ ਸਹਿੰਦੇ ਬਹੁਤ ਅਜ਼ਾਬ ॥ ਬਡਾ ਦੋਜ਼ਕ ਆਤਸ਼ੀ ਨੇੜੇ ਜਾਇ ਨ ਕੋਇ ॥ਹਿੰਦੂ ਜਲਦੇ ਤਿਸ ਵਿਚ ਦੋਜਖ਼ ਪਹੁਤੇ ਸੋਇ॥ ਉੱਮਤ ਪਾਕ ਮਹੰਮਦੀ ਮਿਲੇ ਸੁ ਖ਼ਾਂਕੂ ਸਾਥ ॥ ਕਿਆਮਤ ਫੇਰ ਉਠਾਇਸੀ ਕਾਜ਼ੀ ਮਹੰਮਦ ਆਪ॥ਨੇਕੀ ਬਦੀ ਕਸੀਸ ਜੋ ਔਰਤ ਪੁਰਸ਼ ਨ ਕੋਇ॥ਕਜ਼ਾਮਤ ਹੋਇ ਹਿਸਾਬ ਸਭ ਮੁਸਲਮਾਨ ਜੋ ਕੋਇ ॥ ਜਿਸਕਾ ਜੁੱਸਾ ਤਿਸ ਕਉ ਦੂਜਾ ਮਿਲੈ ਨ ਹੋਰ ॥ਰੋਜ਼ ਕਿਆਮਤ ਦੇਹੜੇ ਪਉਸਨ ਵੱਡੇ ਸ਼ੋਰ ॥ਇਸਰਾਈਲ ਫ਼ਰੇਸ਼ਤਾ ਜਦ ਫੂਕੇਸੀ ਕਰਨਾਇ॥ ਉਠਸਨ ਸੱਭੇ ਉੱਮਤੀ ਜੋ ਖ਼ਾਕੂ ਸੰਗ ਸਮਾਇ ॥ ਆਪ ਮਹੰਮਦ ਮੁਸਤਫ਼ਾ ਮੀਜ਼ਾਂ ਕਰੇ ਹਿਸਾਬ॥ ਨੇਕੀ ਬਦੀ ਬੀਚਾਰ ਕੇ ਦੇਸੀ